

# ਮੈਂ ਪੰਜਾਬ ਬੋਲਦਾਂ...

ਜਗਦੀਪ ਸਿੰਘ ਫਰੀਦਕੋਟ



ਕੌਮ ਉੱਤੇ ੧੯੪੭ ਤੋਂ ਬਾਅਦ ਝੁੱਲੀਆਂ ਕਾਲੀਆਂ ਬੋਲੀਆਂ ਹਨੇਰੀਆਂ 'ਦੇਸ਼ ਪੰਜਾਬ' ਦਾ ਕਦੇ ਨਾ ਪੂਰਾ ਹੋਣ ਵਾਲਾ ਨੁਕਸਾਨ ਕਰ ਗਈਆਂ ਹਨ। ਪੰਜਾਬੀ ਸੂਬਾ ਮੋਰਚੇ ਤੋਂ ਲੈ ਕੇ ਅੱਜ ਤੱਕ ਹਿੰਦੁਸਤਾਨੀ ਕਾਨੂੰਨ ਸਿੱਖਾਂ ਦੇ ਲਹੂ ਦਾ ਪਿਆਸਾ ਬਣਿਆ ਹੋਇਆ ਹੈ। ਇੰਝ ਜਾਪਦਾ ਹੈ ਕਿ ਜਿਵੇਂ ਜੇਲ੍ਹਾਂ, ਥਾਣੇ, ਕਚਹਿਰੀਆਂ, ਫਾਂਸੀਆਂ ਸਭ ਸਿੱਖਾਂ, ਮੁਸਲਮਾਨਾਂ ਅਤੇ ਦੂਜੀਆਂ ਘੱਟ ਗਿਣਤੀਆਂ ਲਈ ਹੀ ਬਣੀਆਂ ਹੋਣ। ਘੱਟੋ ਘੱਟ ਹਿੰਦੁਸਤਾਨ ਦਾ ਪਿਛਲੇ ੬੦ ਸਾਲ ਦਾ ਇਤਿਹਾਸ ਤਾਂ ਇਹੀ ਕਹਿੰਦਾ ਹੈ।

ਕੌਮ ਨਾਲ ਵਾਪਰੇ ਇਹਨਾਂ ਦੁਖਾਂਤਾਂ ਦਾ ਜ਼ਿਕਰ ਨੌਜਵਾਨ ਲਿਖਾਰੀ ਜਗਦੀਪ ਸਿੰਘ ਫਰੀਦਕੋਟ ਨੇ ਇਸ ਕਿਤਾਬ 'ਮੈਂ ਪੰਜਾਬ ਬੋਲਦਾਂ' ਵਿਚ ਬਾਖੂਬੀ ਕੀਤਾ ਹੈ। ਕੁਝ ਚੋਣਵੇਂ ਨਿਬੰਧਾਂ ਦੀ ਇਹ ਕਿਤਾਬ ਸਾਂਭਣਯੋਗ ਦਸਤਾਵੇਜ਼ ਹੈ ਤੇ ਕੌਮ ਦੇ ਹਰੇਕ ਨੌਜੁਆਨ ਨੂੰ ਪੜ੍ਹਨੀ ਚਾਹੀਦੀ ਹੈ।

ਆਸ ਕਰਦਾ ਹਾਂ ਕਿ ਇਸ ਨੌਜੁਆਨ ਦੀ ਕਲਮ ਇਸੇ ਤਰ੍ਹਾਂ ਸੱਚ ਬਿਆਨ ਕਰਦੀ ਰਹੇਗੀ।

ਗੁਰ ਫਤਹਿ।

ਸ. ਸਿਮਰਨਜੀਤ ਸਿੰਘ ਮਾਨ

ਪ੍ਰਧਾਨ ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ)

ਸਾਬਕਾ ਮੈਂਬਰ ਪਾਰਲੀਮੈਂਟ

# MAIN PUNJAB BOLDAN...

**By : Jagdeep Singh Faridkot ©**
e-mail : jagdeepsfaridkot@yahoo.com
www.panthicnews.com
Mobile : 98157-63313

---



| | | |
|---|---|---|
| **Main Punjab Boldan** | : | by Jagdeep Singh Faridkot |
| **Third Edition** | : | November 2009 (in Punjabi) |
| **Price** | : | **60/-** |
| **Title** | : | Gurmat Pustak Bhandar |
| **Printed at** | : | Dashmesh Printing Press |
| **Publisher by** | : | Gurmat Pustak Bhandar<br>154, Ghanta Ghar Market,<br>Ground Floor Scooter Stand,<br>Sri Amritsar. Ph.: 0183-5101231<br>Mb.: 98726-58302, 98151-61234 |

(Printed in India)

# ਤਤਕਰਾ






✲✲✲

# ਮੈਂ ਪੰਜਾਬ ਬੋਲਦਾਂ........



ਐਨਾ ਨਮੋਰਾ ਤਾਂ ਕਦੇ ਕੋਈ ਨੀ ਹੋਇਆ ਹੋਣਾ...... ਐਹੋ ਜਹੇ ਮੋਹ ਤੋੜ ਕਦੇ ਵੇਖੇ ਨਾ ਸੁਣੇ......... ਕਪੁੱਤਰ ਤਾਂ ਸੁਣੇ ਸਨ ਪਰ ਇਹ ਤਾਂ ਕਪੁੱਤਰਾਂ ਤੋਂ ਵੀ......... ਐਨਾ ਮਾੜਾ ਮੈਂ ਕੀ ਕਰ ਦਿੱਤਾ ਕਿ ਮੇਰੇ ਆਪਣੇ ਪੁੱਤ ਹੀ ਮੈਨੂੰ ਫ਼ਰਾਖ਼ਤੀ ਦੇ ਗਏ......... ਦੁਸ਼ਮਨ ਨੇ ਮੈਨੂੰ ਕੁੱਟਿਆ, ਲੁੱਟਿਆ ਕੋਹ ਕੋਹ ਕੇ ਮਾਰਿਆ, ਪਰ ਮੈਂ ਅਡੋਲ ਰਿਹਾ......... ਆਪਣੇ ਪੁੱਤਰਾਂ ਦੇ ਸਿਰ 'ਤੇ, ਕਿਉਂਕਿ ਉਨ੍ਹਾਂ ਵਿਚ ਅਜੇ ਅਣਖ ਬਾਕੀ ਸੀ......... ਪਰ ਅੱਜ ਤਾਂ ਮੇਰੇ ਆਪਣੇ ਪੁੱਤ ਹੀ......... ਪਿਉ ਆਪਣੇ ਪੁੱਤਰਾਂ ਨੂੰ ਬੇਦਖਲ ਕਰਦੇ ਤਾਂ ਵੇਖੇ ਸਨ ਪਰ ਮੇਰੇ ਪੁੱਤਰਾਂ ਨੇ ਤਾਂ ਮੈਨੂੰ ਹੀ......... ਹਾਏ ਓਏ ਰੱਬਾ, ਐਸੇ ਦਿਨ ਨਾ ਲਿਆਈਂ ਕਿਸੇ 'ਤੇ, ਐਸੀ ਜ਼ਿੰਦਗੀ ਨਾਲੋਂ ਤਾਂ ਮੌਤ ਭਲੀ" ਮੰਜੇ ਉੱਤੇ ਪਿਆ ਕੋਈ ਆਪਣੀ ਉਮਰ ਤੋਂ ਹੀ ਪਹਿਲਾਂ ਬਜ਼ੁਰਗ ਹੋਇਆ ਬੋਲ ਰਿਹਾ ਸੀ। ਇਹ ਪੰਜਾਬ ਸੀ, ਜਿਸ ਨੂੰ ਹੌਸਲਾ ਦੇਣ ਵਾਲਾ ਕੋਈ ਨਹੀਂ ਸੀ, ਉਠਾ ਕੇ ਖਿੱਲਰੇ ਕੇਸ ਬੰਨਣ ਵਾਲਾ ਕੋਈ ਨਹੀਂ ਸੀ, ਪਾਣੀ ਦੀ ਘੁੱਟ ਪਿਆਉਣ ਵੀ ਕੋਈ ਨਹੀਂ ਬਹੁੜਿਆ ਤੇ ਦਵਾਈ ਕਿਸ ਦੁਆਉਣੀ ਸੀ। ਉਸ ਦੇ ਗੋਡੇ ਜਵਾਬ ਦੇ ਚੁੱਕੇ ਸਨ, ਰੀੜ ਦੀ ਹੱਡੀ ਨੇ ਸਾਥ ਛੱਡ ਦਿੱਤਾ ਸੀ। ਸਾਰਾ ਸਰੀਰ ਟੁੱਟਿਆ ਭੱਜਿਆ ਪਿਆ ਸੀ, ਮੱਥੇ ਵਿਚੋਂ ਤਾਂ ਖ਼ੂਨ ਵੀ ਵਗ ਰਿਹਾ ਸੀ।

ਪੰਜਾਬੀ ਸੁਭਾਅ ਦੀ ਇਕ ਬਹੁਤ ਵੱਡੀ ਭੈੜ ਹੈ, ਮੰਜੇ 'ਤੇ ਪਏ ਬਾਪੂ ਨੂੰ ਪਾਣੀ ਦਾ ਘੁੱਟ ਨਹੀਂ ਪੁੱਛਦੇ ਤੇ ਬਾਪੂ ਦੇ ਮਰਨੇ 'ਤੇ ਜਲੇਬੀਆਂ ਪਕਾ ਕੇ ਵੱਡਾ ਕਰਦੇ ਹਨ, ਹਜ਼ਾਰਾਂ ਖ਼ਰਚ ਦਿੰਦੇ ਹਨ ਫੋਕੀ ਵਾਹ ਵਾਹ ਲਈ।

ਖ਼ੈਰ......... ਅੱਜ ਨਹੀਂ, ਪਿਛਲੇ ਕਈ ਸਾਲਾਂ ਤੋਂ ਪੰਜਾਬ ਇਸੇ ਤਰ੍ਹਾਂ ਮੰਜੇ 'ਤੇ ਪਿਆ ਹੋਇਆ ਸੀ .........ਤੇ ਉਸ ਦੀ ਇਸ ਹਾਲਤ ਲਈ ਦੁਸ਼ਮਨਾਂ ਦੇ ਨਾਲ ਨਾਲ ਆਪਣਿਆਂ ਦਾ ਵੀ ਕਸੂਰ ਸੀ। ਭਾਵੇਂ ਦੁਸ਼ਮਨ ਨੇ ਉਸ ਨੂੰ ਬਹੁਤ ਗਹਿਰੇ ਜਖ਼ਮ ਦਿੱਤੇ ਸਨ, ਜਿਹੜੇ ਨਾਸੂਰ ਬਣ ਚੁੱਕੇ ਸਨ, ਪਰ ਪੁੱਤਰਾਂ ਨੇ ਵੀ ਉਹਨਾਂ ਜਖ਼ਮਾਂ 'ਤੇ ਮੱਲਮ ਲਾਉਣੀ ਬੰਦ ਕਰ ਦਿੱਤੀ ਸੀ। ......... ਤੇ ਇਹ ਜਖ਼ਮ ਵੀ ਐਸੇ ਸਨ ਕਿ ਹਰ ਪਲ ਤੜਪਾਉਂਦੇ ਸਨ, ਸੁਖ ਚੈਨ ਤਾਂ ਕਿਤੇ ਨੇੜੇ ਤੇੜੇ ਵੀ ਨਹੀਂ ਸੀ। ਆਖਣ ਨੂੰ ਹੀ ਇਹ ਜਖ਼ਮ ਸਨ, ਪਰ ਅਸਲ ਵਿਚ ਇਹ ਬਹੁਤ ਡੂੰਘੇ ਫੱਟ ਸਨ। ਫੱਟ......... ੧੯੪੭ ਵਿਚ ਵਿਚਾਲੋਂ ਚੀਰੇ ਜਾਣ ਦੇ, ੧੯੬੬

ਵਿਚ ਮੁੜ ਵੱਢੇ ਜਾਣ ਦੇ, ੧੯੬੮-੭੦ ਵਿਚ ਜੁਝਾਰੂ ਨਕਸਲੀ ਪੁੱਤਰਾਂ ਦੇ ਝੂਠੇ ਮੁਕਾਬਲਿਆਂ ਦੇ, ੧੯੭੮ ਦੀ ਖ਼ੂਨੀ ਵਿਸਾਖੀ ਦੇ, ੧੯੮੪ ਵਿਚ ਢੱਠੇ ਅਕਾਲ ਤਖ਼ਤ ਦੇ......... ਤੇ ਪਿੱਛੋਂ ਇਹਨਾਂ ਫੱਟਾਂ ਦੀ ਦਵਾਈ ਲੈਣ ਤੁਰੇ ਡੇਢ ਦੋ ਲੱਖ ਪੁੱਤਰਾਂ ਦੇ ਦਿਨ ਦਿਹਾੜੇ ਕਤਲਾਂ ਦੀ ਪੀੜ, ਨਹਿਰਾਂ ਦਰਿਆਵਾਂ ਦੇ ਪੁਲਾਂ 'ਤੇ ਬੇਪਛਾਣ ਪਈਆਂ ਕੇਸਰੀ ਪੱਗਾਂ ਵਾਲੀਆਂ ਲਾਸ਼ਾਂ ਦਾ ਕਦੇ ਨਾ ਘਟਣ ਵਾਲਾ ਦੁੱਖ......... ਇਸ ਸਭ ਕੁਝ ਨੂੰ ਲੈ ਕੇ ਜਿਉਣਾ ਔਖਾ ਹੀ ਨਹੀਂ ਨਾਮੁਮਕਿਨ ਹੈ, ਪਰ ਪੰਜਾਬ ਅਜੇ ਤੱਕ ਜਿਉਂਦਾ ਸੀ......... ਉਂ ਇਸ ਸਭ ਨੇ ਉਸ ਨੂੰ ਉੱਠਣ ਜੋਗਾ ਨਹੀਂ ਛੱਡਿਆ ਸੀ......... ਤੇ ਅੱਜ ਗਿਲਾ ਉਸ ਨੂੰ ਓਨਾ ਦੁਸ਼ਮਨ 'ਤੇ ਨਹੀਂ ਸੀ, ਜਿਸ ਨੇ ਉਸ ਨੂੰ ਮਾਰਨ ਲੱਗੇ ਨੇ ਸਾਰੇ ਅਹਿਸਾਨਾਂ ਨੂੰ ਕਿੱਲੀ 'ਤੇ ਟੰਗ ਦਿੱਤਾ ਸੀ, ਜਿੰਨਾ ਆਪਣੇ ਪੁੱਤਰਾਂ 'ਤੇ ਸੀ ਜਿਹੜੇ ਸਭ ਕੁਝ ਭੁੱਲ ਰਹੇ ਸਨ ਜਾਂ ਭੁੱਲ ਚੁੱਕੇ ਸਨ। ਜਿਹਨਾਂ ਨੇ ਬਾਪੂ ਦਾ ਦੁੱਖ ਵੰਡਾਉਣਾ ਬੰਦ ਕਰ ਦਿੱਤਾ ਸੀ। ਜਿਹੜੇ ਕਦੇ ਪੁੱਤਰਾਂ ਵਾਲੇ ਪਿਆਰ ਨਾਲ ਆ ਕੇ ਨਹੀਂ ਪੁੱਛਦੇ ਸਨ ਕਿ ਬਾਪੂ ਪੀੜ ਕਿੱਥੇ ਕਿੱਥੇ ਹੁੰਦੀ ਹੈ। ਜਿਹਨਾਂ ਨੇ ਕਦੇ ਵੀ ਤੂੜੀ ਵਾਲੇ ਕੋਠੇ ਵਿਚ ਟੁੱਟੀ ਮੰਜੀ 'ਤੇ ਪਏ ਬਾਪੂ ਦੀ ਸਾਰ ਨਹੀਂ ਲਈ ਸੀ। ਦੁੱਖ ਉਸ ਨੂੰ ਆਪਣੇ ਪੁੱਤਰਾਂ ਦੇ ਨਮੋਰੇ ਹੋਣ ਦਾ ਸੀ।

......... ਤੇ ਪੁੱਤ......... ਅੱਜ ਕੱਲ ਟਾਈਮ ਹੀ ਨਹੀਂ ਸੀ ਉਹਨਾਂ ਕੋਲ......... ਕੁਝ ਤਾਂ ਦਿਨ ਰਾਤ ਸ਼ਰਾਬ, ਗੋਲੀਆਂ, ਸਮੈਕ, ਟੀਕਿਆਂ ਵਿਚ ਹੀ ਰੁੱਝੇ ਰਹਿੰਦੇ ਸਨ......... ਕੁਝ ਲਈ ਸਾਰਾ ਦਿਨ ਕੁੜੀਆਂ ਮਗਰ ਧੱਕੇ ਖਾਣਾ ਹੀ ਸਭ ਤੋਂ ਵੱਡਾ ਕੰਮ ਸੀ......... ਤੇ ਕੁਝ ਵਿਚਾਰਿਆਂ ਨੂੰ ਭੰਗੜੇ ਤੇ ਹੋਰ ਨਾਚ ਗਾਣੇ ਤੋਂ ਹੀ ਫੁਰਸਤ ਨਹੀਂ ਮਿਲਦੀ ਸੀ ਕਿ ਕੁਝ ਹੋਰ ਸੋਚ ਸਕਣ।

ਸਭ ਕਾਸੇ ਤੋਂ ਅੱਕੇ ਹੋਏ ਪੰਜਾਬ ਨੇ ਅੱਜ ਭਰੇ ਮਨ ਨਾਲ ਆਪਣੇ ਪੁੱਤਰਾਂ ਨੂੰ ਇਕ ਚਿੱਠੀ ਲਿਖਣੀ ਸ਼ੁਰੂ ਕੀਤੀ ਤਾਂ ਕਿ ਆਪਣੇ ਸਾਰੇ ਦੁੱਖ ਦਰਦ ਪੁੱਤਰਾਂ ਮੂਹਰੇ ਰੱਖ ਸਕੇ,

"ਲਿਖਤੁਮ ਪੰਜਾਬ ਸਿੰਘ, ਮੇਰੇ ਪੁੱਤਰੋ ਮੈਂ ਇੱਥੇ ਰਾਜੀ ਖੁਸ਼ੀ (ਭਾਵੇਂ ਰਾਜੀ ਖੁਸ਼ੀ ਲੁੱਟੀ ਜਾ ਚੁੱਕੀ ਸੀ, ਪਰ ਉਹ ਸ਼ੁਰੂ ਵਿਚ ਹੀ ਨਹੀਂ ਲਿਖਣੀ ਚਾਹੁੰਦਾ ਸੀ) ਹਾਂ, ਆਸ ਕਰਦਾਂ ਹਾਂ ਕਿ ਤੁਸੀਂ ਸਾਰੇ ਵੀ ਚੜ੍ਹਦੀ ਕਲਾ ਵਿਚ ਹੋਵੋਗੇ।

ਕਈ ਸਾਲ ਪਹਿਲਾਂ ਮੱਥਾ ਟੇਕ ਕੇ ਗਏ ਮੇਰੇ ਪੁੱਤਰੋ, ਪਿਆਰ ਨਾਲ ਸਾਰਿਆਂ ਦੇ ਸਿਰ ਪਲੋਸਦਾ ਹਾਂ ਤੇ ਮੱਥੇ ਚੁੰਮਦਾ ਹਾਂ। ਅੱਗੇ ਸਮਾਚਾਰ ਇਹ ਹੈ ਕਿ ਪੁੱਤਰੋ ਮੇਰਾ ਦਿਲ ਤੁਹਾਨੂੰ ਸਾਰਿਆਂ ਨੂੰ ਜੱਫੀ ਪਾਉਣ ਨੂੰ ਕਰਦਾ ਹੈ, ਇਸੇ ਲਈ ਅੱਜ ਤੁਹਾਨੂੰ ਸੱਦੇ ਦੀ ਚਿੱਠੀ ਪਾਉਣ ਲੱਗਾ ਹਾਂ।

ਪੁੱਤਰੋ ਤੁਸੀਂ ਤਾਂ ਬਾਪੂ ਨੂੰ ਜਵਾਂ ਈ ਵਿਸਾਰ ਦਿੱਤਾ। ੧੦-੧੨ ਸਾਲਾਂ ਤੋਂ ਮੰਜੇ 'ਤੇ ਪਿਆ ਨਿੱਤ ਦਿਨ ਮਰ ਰਿਹਾ ਹਾਂ, ਪਰ ਤੁਸੀਂ ਜਿਉਂਦਿਆਂ ਨੇ ਕਦੇ ਵੀ ਸਾਰ ਨਹੀਂ ਲਈ। ਕੀ ਤੁਹਾਨੂੰ ਯਾਦ ਵੀ ਹੈ ਕਿ ਤੁਹਾਡਾ ਕੋਈ ਪੰਜਾਬ ਸਿੰਘ ਨਾਮ ਦਾ ਬਾਪੂ ਹੈ? ਸੋਚਦਾ ਸੀ ਕਿ ਮਰਦੇ ਦਮ ਤੱਕ ਬੋਲਾਂਗਾ ਨਹੀਂ, ਬੰਦੇ ਬਹਾਦਰ ਵਾਂਗ ਜੰਮੂਰਾਂ ਨਾਲ ਮਾਸ ਖਿਚਵਾ ਲਵਾਂਗਾ, ਮਨੀ ਸਿੰਘ ਵਾਂਗ ਬੰਦ ਬੰਦ ਕਟਵਾ ਲਵਾਂਗਾ, ਪਰ ਜ਼ਾਲਮ ਅੱਗੇ ਝੁਕਾਂਗਾ ਨਹੀਂ ਤੇ ਸੱਚ ਜਾਣਿਓ ਅਜੇ ਤੱਕ ਝੁਕਿਆ ਵੀ ਨਹੀਂ, ਪਰ ਅੱਜ ਪੀੜ ਏਨੀ ਵਧ ਗਈ ਕਿ ਨਾ ਸਹਾਰਦਾ ਹੋਇਆ ਤੁਹਾਨੂੰ 'ਵਾਜ ਮਾਰ ਰਿਹਾ ਹਾਂ, ਬੁੱਢੇ ਬਾਪ ਦੀ ਡੰਗੋਰੀ ਪੁੱਤਰ ਹੀ ਹੁੰਦੇ ਨੇ ਮੇਰੇ ਬੱਚਿਓ, ਤੁਹਾਡੇ ਬਿਨਾ ਬਾਪੂ ਦੇ ਦੁੱਖ ਕਿਸੇ ਨਹੀਂ ਵੰਡਾਉਣੇ, ਕਿਸੇ ਨੇ ਵੈਦ ਕੋਲ ਨਹੀਂ ਲਿਜਾਣਾ, ਮਰ

ਰਹੇ ਬਾਪੂ ਨੂੰ ਤੁਹਾਡੀ ਲੋੜ ਹੈ ਪੁੱਤਰੋ.................

ਐਸਾ ਸਮਾਂ ਮੇਰੇ 'ਤੇ ਪਹਿਲੀ ਵਾਰ ਨਹੀਂ ਆਇਆ, ਇਸ ਤੋਂ ਵੀ ਵੱਡੀਆਂ ਮਾਰਾਂ ਝੱਲੀਆਂ ਨੇ, ਪਰ ਮੇਰੇ ਯੋਧੇ ਪੁੱਤਰਾਂ ਨੇ ਕਦੇ ਮੇਰਾ ਸਾਥ ਨਹੀਂ ਛੱਡਿਆ। ੧੬੯੯ ਦੀ ਵਿਸਾਖੀ ਨੂੰ, ਪਾਤਸ਼ਾਹਾਂ ਦੇ ਪਾਤਸ਼ਾਹ, ਸੰਤ ਸਿਪਾਹੀ, ਅਣਖੀਲੇ ਜਰਨੈਲ, ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ, ਜਿਹੜੀ ਕਿਰਪਾਨ ਤੁਹਾਡੇ ਹੱਥ ਫੜਾਈ ਸੀ ਓਸ ਨਾਲ ਤੁਸੀਂ ਵੱਡੀਆਂ ਮਾਰਾਂ ਮਾਰੀਆਂ ਹਨ। ਜ਼ਾਲਮਾਂ ਨੂੰ ਮੂੰਹ ਤੋੜ ਜਵਾਬ ਦਿੱਤੇ ਹਨ। ਜ਼ੁਲਮਾਂ ਦੀਆਂ ਹਨੇਰੀਆਂ ਅੱਗੇ ਤੁਸੀਂ ਫੌਲਾਦ ਦੀਆਂ ਦੀਵਾਰਾਂ ਬਣ ਕੇ ਖੜ੍ਹੇ ਤੇ ਬਾਪੂ ਦੀ ਸ਼ਾਨ ਨੂੰ ਕਦੇ ਵੱਟਾ ਨਹੀਂ ਲੱਗਣ ਦਿੱਤਾ।

ਮੇਰੇ ਸੂਰਮੇ ਪੁੱਤਰਾਂ ਨੇ ਕਦੇ ਵੀ ਮੈਨੂੰ ਗੁਲਾਮ ਨਹੀਂ ਰਹਿਣ ਦਿੱਤਾ। ਲੱਖਾਂ ਕੁਰਬਾਨੀਆਂ ਵੀ ਉਹਨਾਂ ਮੇਰੀ ਆਜ਼ਾਦੀ ਤੋਂ ਸਸਤੀਆਂ ਸਮਝੀਆਂ। ਬਾਬਾ ਦੀਪ ਸਿੰਘ ਤੋਂ ਲੈ ਕੇ ਦਿਲਾਵਰ ਸਿੰਘ ਤੱਕ ਸਾਰੇ ਸਿਰਲੱਥ ਯੋਧੇ ਮੇਰੀ ਆਨ, ਬਾਨ ਤੇ ਸ਼ਾਨ ਲਈ ਸੀਸ ਤਲੀ 'ਤੇ ਧਰ ਕੇ ਜੂਝੇ।

ਮੇਰੇ ਪੁੱਤਰੋ, ਕੀ ਤੁਹਾਨੂੰ ਭੁੱਲ ਗਿਐ? ਸਭਰਾਵਾਂ ਦੇ ਮੈਦਾਨ ਵਿਚ ਘੋੜੇ 'ਤੇ ਸਵਾਰ ਕਿਰਪਾਨ ਨਾਲ ਤੋਪਾਂ ਦਾ ਮੁਕਾਬਲਾ ਕਰ ਰਿਹਾ ਚਿੱਟੇ ਨੂਰਾਨੀ ਦਾਹੜੇ ਵਾਲਾ ਜਰਨੈਲ, ਪੰਜਾ ਸਾਹਿਬ ਰੇਲ ਗੱਡੀ ਦੇ ਮੂਹਰੇ ਤੇ ਨਨਕਾਣਾ ਸਾਹਿਬ ਜੰਡਾਂ ਨਾਲ ਬੰਨ੍ਹ ਕੇ ਸਾੜੇ ਜਾ ਰਹੇ ਸਿੰਘ ਤੁਹਾਨੂੰ ਚੇਤੇ ਨਹੀਂ, ਗੁਰੂ ਕੇ ਬਾਗ, ਜੈਤੋ ਦੇ ਮੋਰਚੇ ਤੇ ਬਜ ਬਜ ਘਾਟ 'ਤੇ ਜ਼ਾਲਮ ਹਾਕਮਾਂ ਮੂਹਰੇ ਹਿੱਕਾਂ ਤਾਣ ਕੇ ਖੜ੍ਹੇ ਯੋਧੇ ਵੀ ਤੁਹਾਡੇ ਹੀ ਪੁਰਖੇ ਸਨ। ਜਦੋਂ ਸਾਡੇ ਗੁਆਂਢੀ ਅਹਿੰਸਾਵਾਦੀ ਹੋਣ ਦਾ ਨਕਾਬ ਪਹਿਨੀ ਬੈਠੇ ਕਾਇਰ ਲੋਕ ਗੋਰਿਆਂ ਨਾਲ ਗੁਪਤ ਸਮਝੌਤੇ ਕਰ ਰਹੇ ਸਨ ਤਾਂ ਠੀਕ ਉਸੇ ਵੇਲੇ ਕਾਲੇ ਪਾਣੀ ਦੀਆਂ ਉਮਰ ਕੈਦਾਂ ਤੇ ਲਾਹੌਰ ਦੀਆਂ ਫਾਂਸੀਆਂ ਚੁੰਮਣ ਵਾਲੇ ਵੀ ਤੁਹਾਡੀ ਇਸੇ ਧਰਤੀ ਦੇ ਜਾਏ ਸਨ। ੪੭ ਤੋਂ ਬਾਅਦ ਦਾ ਇਤਿਹਾਸ ਤਾਂ ਚਲੋ ਅਗਲਿਆਂ ਨੇ ਤੁਹਾਨੂੰ ਪੜ੍ਹਣ ਨਈ ਦਿੱਤਾ ਪਰ ਕੀ ੪੭ ਤੋਂ ਪਹਿਲਾਂ ਦਾ ਇਤਿਹਾਸ ਵੀ ਭੁੱਲ ਗਏ?

......... ਤੇ ਫੇਰ ਮੇਰੇ ਪੁੱਤਰੋ ੪੭ ਵੇਲੇ ਤੁਹਾਡੇ ਬਾਪੂ ਨੂੰ ਵਿਚਾਲੋਂ ਚੀਰ ਕੇ ਦੇਸ਼ ਦੇ ਹਾਕਮਾਂ ਨੇ ਆਪਣੀ ਆਜ਼ਾਦੀ ਮਨਾਈ। ਮੈਂ ਬਹੁਤ ਰੋਇਆ, ਕੁਰਲਾਇਆ ਨਨਕਾਣੇ ਤੋਂ ਵਿਛੁੱੜ ਕੇ, ਪਰ ਕਿਸੇ ਨੇ ਇੱਕ ਨਾ ਸੁਣੀ। ਗੋਰੇ ਜ਼ਾਲਮਾਂ ਪਿੱਛੋਂ ਹੁਣ ਤਾਕਤ ਕਾਲੇ ਜ਼ਾਲਮਾਂ ਹੱਥ ਆ ਗਈ।

ਬਟਵਾਰੇ ਵੇਲੇ ਲੱਖਾਂ ਪੁੱਤ ਧੀਆਂ ਦੀ ਮੌਤ ਤੇ ਵਿਛੋੜੇ ਨੂੰ ਹੌਲੀ-ਹੌਲੀ ਭੁਲਾ ਕੇ ਮੈਂ ਅੱਗੇ ਵਧਣ ਦਾ ਯਤਨ ਕੀਤਾ, ਪਰ......... ਆਜ਼ਾਦੀ ਤੋਂ ੩੦ ਸਾਲ ਬਾਅਦ ਤਕ ਮੈਂ ਅਣਗਿਣਤ ਦੁੱਖ ਤਸੀਹੇ ਝੱਲੇ, ਪਰ ਜਦੋਂ ਅੱਤ ਹੋ ਗਈ ਤਾਂ ਮੈਂ ਆਪਣੇ ਪੁੱਤਰਾਂ ਨੂੰ ਮਦਦ ਲਈ ਆਵਾਜ ਮਾਰੀ, ਮੇਰੇ ਪੁੱਤਰ ਘਰਾਂ ਦਾ ਮੋਹ ਤਿਆਗ, ਸਭ ਸੁਖ ਆਰਾਮ ਛੱਡ ਮੇਰੀ ਇਕ ਆਵਾਜ ਸੁਣ ਕੇ ਦੌੜੇ ਆਏ। ਮੇਰੇ ਇਕ ਪੁੱਤਰ ਨੇ ਮੇਰੀ ਆਵਾਜ ਬਾਕੀ ਸਾਰਿਆਂ ਤੱਕ ਉੱਚੀ ਬੋਲ ਕੇ ਪੁਚਾਈ, ਉਸ ਕਿਹਾ, "ਮੈਂ ਸਰੀਰ ਦੇ ਮਰਨ ਨੂੰ ਮੌਤ ਨਈ ਗਿਣਦਾ, ਜ਼ਮੀਰ ਦਾ ਮਰਨਾ ਅਸਲੀ ਮੌਤ ਹੈ.............. ਅਸੀਂ ੧੯੪੭ 'ਚ ਟੋਪੀ ਤੇ ਜਨੇਊ ਨੂੰ ਆਜ਼ਾਦ ਕਰਵਾਇਐ, ਹੁਣ ਅਸੀਂ ਆਪਣੀ ਪੱਗ ਆਜ਼ਾਦ ਕਰਵਾਉਣੀ ਐ, ਇਹ ਗੁਲਾਮੀ ਦੇ ਸੰਗਲ ਨਹੀ ਰਹਿਣ ਦੇਣੇ"। ਉਸ ਦੀ ਇਹ ਆਵਾਜ ਸੁਣ ਕੇ ਮੇਰੇ ਲੱਖਾਂ ਪੁੱਤ ਮੇਰੀ ਆਜ਼ਾਦੀ ਲਈ ਜੂਝਣ ਵਾਸਤੇ ਆ ਗਏ, ਪਰ..................,

'ਦੁਸ਼ਮਨ ਬਾਤ ਕਰੇ ਅਣਹੋਣੀ'

ਜੰਗ ਦੇ ਸਾਰੇ ਅਸੂਲ ਛਿੱਕੇ ਟੰਗਦੇ ਹੋਏ ਦੁਸ਼ਮਨ ਨੇ ਟੈਕਾਂ ਤੋਪਾਂ ਨਾਲ ਮੇਰਾ ਸੀਨਾ ਛਲਣੀ ਕਰ ਦਿੱਤਾ, ਮੇਰਾ ਤਖਤ ਢਾਹ ਦਿੱਤਾ, ਦੁਨੀਆਂ ਨੂੰ ਖੇੜੇ ਵੰਡਦੀ 'ਹਰਿਮੰਦਰ' ਦੀ ਕੁੱਖ ਗੋਲੀਆਂ ਨਾਲ ਵਿੰਨ੍ਹ ਦਿੱਤੀ......... ਓਸ ਤੋਂ ਪਿੱਛੋਂ ੧੦-੧੧ ਸਾਲ ਲਗਾਤਾਰ ਕਹਿਰ ਦੀ ਹਨੇਰੀ ਵਗੀ......... ਮੇਰੇ ਲੱਖਾਂ ਪੁੱਤ.........

ਪੁੱਤਰਾਂ ਦੇ ਦੁੱਖ ਬਹੁਤ ਬੁਰੇ ਹੁੰਦੇ ਨੇ ਓ ਪੁੱਤਰਾਂ ਵਾਲਿਓ......... ਕਿਸੇ ਦਾ ਇਕ ਜਵਾਨ ਪੁੱਤ ਮਰ ਜਾਵੇ, ਜਿਉਣਾ ਮੁਸ਼ਕਿਲ ਹੋ ਜਾਂਦੈ......... ਮੇਰੇ ਤਾਂ ਦੋ ਲੱਖ ਪੁੱਤ ਸ਼ਰੇਆਮ ਗੋਲੀਆਂ ਨਾਲ ਭੁੰਨ ਦਿੱਤੇ......... ਹਾਏ ਮੇਰੇ ਜਿਗਰ ਦੇ ਟੋਟੇ......... ਮੇਰੇ ਦਿਲ ਦੇ ਟੁਕੜੇ......... ਹਾਏ ਓ ਰੱਬਾ ਕੀਹਦੇ ਗਲ ਲੱਗ ਕੇ ਰੋਵਾਂ......... ਕੋਈ ਪੀੜ ਵੰਡਾਉਣ ਵਾਲਾ ਵੀ ਨਈ......... ਓ ਥੋਡਾ ਕੱਖ ਨਾ ਰਹੇ ਜ਼ਾਲਮੋਂ......... ਤੁਸੀਂ ਰਤਾ ਤਰਸ ਨਾ ਖਾਧਾ ਮੇਰੇ ਮਸੂਮ ਪੁੱਤਰਾਂ.........” ਚਿੱਠੀ ਲਿਖਦਾ ਲਿਖਦਾ ਪੰਜਾਬ ਉੱਚੀ ਉੱਚੀ ਰੋਣ ਲੱਗ ਪਿਆ, ਉਸ ਨੇ ਖੇਸ ਉੱਤੇ ਲੈ ਲਿਆ ਤੇ ਸਭ ਕੁਝ ਭੁੱਲ ਕੇ ਸੌਣ ਦੀ ਕੋਸ਼ਿਸ਼ ਕਰਨ ਲੱਗਾ, ਪਰ ਪੀੜਾਂ 'ਤੇ ਚੀਸਾਂ ਨੇ ਉਸ ਨੂੰ ਤੜਪਾ ਰੱਖਿਆ ਸੀ। ਕੁਝ ਸਮਾਂ ਪਏ ਰਹਿਣ ਤੋਂ ਪਿੱਛੋਂ ਉਸ ਨੂੰ ਕੋਈ ਗਾਉਂਦਾ ਸੁਣਾਈ ਦਿੱਤਾ, ਕੋਈ ਸੁਰੀਲੀ ਆਵਾਜ ਵਿਚ ਗਾ ਰਿਹਾ ਸੀ,

“ਹੱਸ ਖੋਪਰੀ ਲੁਹਾ ਕੇ ਕਹੇ ਮੈਂ ਜਿੱਤ ਗਿਆ, ਬੰਦ ਬੰਦ ਕਟਵਾ ਕੇ ਕਹੇ ਮੈਂ ਜਿੱਤ ਗਿਆ,
ਬੱਚੇ ਸੂਲੀ 'ਤੇ ਟੰਗਾ ਕੇ ਕਹੇ ਮੈਂ ਜਿੱਤ ਗਿਆ, ਵੱਟ ਮੁੱਛ ਦਾ ਨਈ ਕਦੇ ਲੱਥਦਾ ਜਨਾਬ ਦਾ,
ਰਹੇ ਜੁੱਗੋ ਜੁੱਗ ਜਿਉਂਦਾ ਗੱਭਰੂ ਪੰਜਾਬ ਦਾ.........,
ਰੱਸੇ ਫਾਂਸੀਆਂ ਦੇ ਹੱਸ ਹੱਸ ਚੁੰਮਦਾ, ਚੱਕੇ ਇੰਜਣਾ ਦੇ ਨੱਸ ਨੱਸ ਚੁੰਮਦਾ,
ਤੇਗ ਜੇਤੂਆ ਇਹ ਦੱਸ ਦੱਸ ਚੁੰਮਦਾ, ਰਹੇ ਦੇਸ਼ ਮੇਰਾ ਜਿਉਂਦਾ ਫੁੱਲ ਜਿਉਂ ਗੁਲਾਬ ਦਾ,
ਰਹੇ ਜੁੱਗੋ ਜੁੱਗ ਜਿਉਂਦਾ ਗੱਭਰੂ ਪੰਜਾਬ ਦਾ..................”

ਓਹ ਮੁੜ ਉੱਠਿਆ, ਆਪਣੇ ਜਿਉਂਦੇ ਪੁੱਤਰਾਂ ਨੂੰ ਆਵਾਜ ਮਾਰਨ ਲਈ, ਮੁੜ ਉਸ ਨੇ ਚਿੱਠੀ ਲਿਖਣੀ ਸ਼ੁਰੂ ਕੀਤੀ, “ਤੁਸੀਂ ਪੁੱਤਰੋ ਲੋਕਾਂ ਦੀਆਂ ਇੱਜਤਾਂ ਦੇ ਰਾਖੇ, ਅੱਜ ਕਿਹੜੇ ਰਾਹ ਪੈ ਗਏ ਓ, ਤੁਸੀਂ ਭੋਲੇ, ਦੁਸ਼ਮਨ ਦੇ ਹਮਲਿਆਂ ਨੂੰ ਪਛਾਣ ਨਹੀਂ ਸਕੇ, ਦੁਸ਼ਮਨ ਜਾਣਦਾ ਸੀ ਕਿ ਇਹਨਾਂ ਨੂੰ ਹਥਿਆਰਾਂ ਨਾਲ ਮਾਰਿਆ ਜਾਂ ਮੁਕਾਇਆ ਨਈ ਜਾ ਸਕਦਾ, ਸੋ ਉਸ ਨੇ ਅਜਿਹੇ ਹਮਲੇ ਕੀਤੇ ਕਿ ਥੋਨੂੰ ਸਿਧਾਂਤ ਤੋਂ ਹੀ ਲਾਂਭੇ ਕਰ ਦਿੱਤਾ। ਆਜ਼ਾਦੀ ਦੀ ਲਹਿਰ, ਜਿਹੜੀ ਲੋਕ ਲਹਿਰ ਬਣ ਚੁੱਕੀ ਸੀ, ਨਾਲੋਂ ਲੋਕਾਂ ਦਾ ਮੋਹ ਤੋੜਣ ਲਈ ਉਹਨਾਂ ਨੂੰ ਪਾਸੇ ਉਲਝਾਇਆ ਗਿਆ।

ਪੁੱਤਰੋ ਤੁਹਾਡਾ ਅਮੀਰ ਸੱਭਿਆਚਾਰ, ਹੱਕ ਸੱਚ ਲਈ ਮਰਨ ਦਾ, ਆਜ਼ਾਦੀ ਲਈ ਜੂਝਣ ਦਾ, ਇੱਜ਼ਤਾਂ ਅਣਖਾਂ ਲਈ ਕੁਰਬਾਨ ਹੋਣ ਦਾ......... ਤੁਹਾਨੂੰ ਭੁਲਾ ਦਿੱਤਾ ਦੁਸ਼ਮਨ ਨੇ......... ਤੇ ਗੰਦਾ ਲੱਚਰ ਅਸੱਭਿਆਚਾਰ ਲਿੱਪ ਪੋਚ ਕੇ ਤੁਹਾਡੇ ਮੂਹਰੇ ਪਰੋਸ ਦਿੱਤਾ। ਤੁਸੀਂ ਪਛਾਣ ਨਈ ਸਕੇ ਮੇਰੇ ਪੁੱਤਰੋਂ.........

ਹਰੇਕ ਕੌਮ ਦੇ ਆਪੋ ਆਪਣੇ ਨੱਚ ਹੁੰਦੇ ਹਨ, ਪਰ ਪੁੱਤਰੋ ਨਾਚ ਕਦੇ ਵੀ ਕੌਮਾਂ ਦੀ ਪਛਾਣ ਨਈ

ਬਣਾਉਂਦੇ......... ਤੇ ਇਹ ਕੋਈ ਨਚਾਰਾਂ ਦੀ ਕੌਮ ਵੀ ਨਈ......... ਹਾਂ ਜੇ ਖੰਡੇ ਦੀਆਂ ਧਾਰਾਂ ਤੇ ਤਲਵਾਰ ਦੀਆਂ ਨੋਕਾਂ 'ਤੇ ਨੱਚੋ ਤਾਂ ਵੱਖਰੀ ਗੱਲ ਹੈ......... ਨਾਲੇ ਨਾਚ ਖੁਸ਼ੀਆਂ ਵਿਚ ਚੰਗੇ ਲੱਗਦੇ ਨੇ ਪੁੱਤਰੋ......... ਪਰ ਜਿਹੜੀ ਕੌਮ ਦੇ ਲੱਖਾਂ ਨਿਰਦੋਸ਼ੇ ਗੱਭਰੂ ਅੱਤਵਾਦੀ ਕਹਿ ਕੇ ਮਾਰ ਦਿੱਤੇ ਗਏ ਹੋਣ ਉਸ ਨੂੰ ਨੱਚਣਾ ਸੋਭਦਾ ਨਈ......... ਕੀ ਤੁਹਾਨੂੰ ਨਹੀਂ ਪਤਾ .........ਬਈ ਤੁਹਾਡੇ ਦੋ ਲੱਖ ਮਾਂ ਜਾਏ ਭਰਾ, ਆਜ਼ਾਦੀ ਤੋਂ ਲੈ ਕੇ ਅੱਜ ਤੱਕ, ਅਗਲਿਆਂ ਨੇ ਦੇਸ਼ ਦੀ ਏਕਤਾ ਤੇ ਅਖੰਡਤਾ ਲਈ ਕੀਤੇ ਜਾ ਰਹੇ ਨਰ ਮੇਧ ਯੱਗ ਵਿਚ ਬਲੀ ਚੜ੍ਹਾ ਦਿੱਤੇ ਨੇ।

......... ਤੇ ਆਹ ਜਿਹੜਾ ਲੱਚਰ ਜਿਹਾ ਗੌਣ ਪਾਣੀ ਦਿਨ ਰਾਤ ਚੱਲ ਰਿਹੈ ਨਾ, ਇਸ ਨੇ ਵੀ ਤੁਹਾਨੂੰ ਆਪਣੇ ਵਿਰਸੇ ਤੋਂ ਦੂਰ ਕਰ ਦਿੱਤਾ ਹੈ। ਸੰਗੀਤ ਦਾ ਰੁਤਬਾ ਬਹੁਤ ਉੱਚਾ ਹੈ, ਸੰਗੀਤ ਨੂੰ ਕਦੇ ਵੀ ਮਾੜਾ ਨਹੀਂ ਕਿਹਾ ਜਾ ਸਕਦਾ, ਪਰ ਪੁੱਤਰੋ ਇਹ ਜੋ ਅੱਜ ਕੱਲ ਚੱਲ ਰਿਹੈ, ਇਹ ਸੰਗੀਤ ਨਹੀਂ, ਸੰਗੀਤ ਦੇ ਨਾਂ 'ਤੇ ਰੌਲਾ ਰੱਪਾ ਹੈ। ਸੰਗੀਤ ਸਾਨੂੰ ਪ੍ਰਮਾਤਮਾਂ ਨਾਲ ਵੀ ਜੋੜ ਸਕਦੈ, ਪਰ ਇਹ ਸਾਰਾ ਦਿਨ ਤੁਹਾਨੂੰ ਕੀ ਸੁਣਾ ਰਹੇ ਨੇ......... ਮੇਰਾ ਦਿਲ ਪੁੱਛਿਆਂ ਜਾਣਦੈ ਪੁੱਤਰੋ ਜਦੋਂ ਕਿਤੇ ਮੈਂ ਥੋੜੇ ਅੱਜ ਕੱਲ ਦੇ ਆਹ ਗੀਤ ਸੁਣਦਾ ਹਾਂ......... ਮੈਨੂੰ ਲੁਕਣ ਨੂੰ ਥਾਂ ਨ੍ਹੀ ਲੱਭਦੀ ਜਦੋਂ ਮੈਂ ਆਪਣੇ ਜਾਇਆਂ ਨੂੰ ਆਪਣੀਆਂ ਭੈਣਾਂ ਦੇ ਹੱਥ ਫੜ੍ਹ ਕੇ 'ਤੇਰੇ 'ਚ ਤੇਰਾ ਯਾਰ ਬੋਲਦਾ' ਗਾਣੇ 'ਤੇ ਨੱਚਦੇ ਵੇਖਦਾਂ......... ਨਾ ਮੇਰੇ ਪੁੱਤਰੋ ਸੰਭਲੋ......... ਇਹ ਤੁਹਾਨੂੰ ਸੋਭਦਾ ਨਈ......... ਇਹ ਗਾਇਕ ਤਾਂ ਕਹਿੰਦੇ ਕਿ ਤੁਸੀਂ ਸਾਰਾ ਦਿਨ ਕੁੜੀਆਂ ਦੇ ਪਿੱਛੇ ਹੀ ਲੜਦੇ ਰਹਿੰਦੇ ਓ......... ਕੀ ਇਹ ਸੱਚ ਐ ਪੁੱਤਰੋ......... ਯਕੀਨ ਨ੍ਹੀ ਆਉਂਦਾ ਤਾਂ ਸੁਣ ਲਓ......... 'ਕਾਲਜ 'ਚ ਕੁੰਡੀਆਂ ਦੇ ਸਿੰਗ ਫਸਗੇ ਨੀ ਇਕ ਤੇਰੇ ਕਰਕੇ'......... 'ਤੇਰਾ ਹੁਸਨ ਇਹ ਕਤਲ ਕਰਾ ਦੂ ਗੱਭਰੂ ਪੰਜ ਦਰਿਆਵਾਂ ਦੇ'......... ਮੈਂ ਥੋਨੂੰ ਪੁੱਛਦਾਂ ਮੇਰੇ ਪੁੱਤਰੋ, ਕੀ ਪੰਜ ਦਰਿਆਵਾਂ ਦੇ ਗੱਭਰੂਆਂ ਨੂੰ ਬੱਸ ਆਹੀ ਕੰਮ ਰਹਿ ਗਿਆ ਸੀ? .........ਉਹ ਵੀ ਦਿਨ ਸਨ ਜਦੋਂ ਕਾਬਲ ਦੀਆਂ ਪਠਾਣੀਆਂ ਮੇਰੇ ਅਣਖੀਲੇ ਪੁੱਤ ਸਰਦਾਰ ਹਰੀ ਸਿੰਘ ਨਲੂਏ ਦਾ ਨਾਮ ਲੈ ਕੇ ਆਪਣੇ ਬੱਚਿਆਂ ਨੂੰ ਸਵਾਉਂਦੀਆਂ ਸਨ......... ਪਰ ਅੱਜ ਨਲੂਏ ਦੇ ਵਾਰਸ......... ਮਾਫ ਕਰਨਾ ਪੁੱਤਰੋ ਤੁਸੀਂ ਨਲੂਏ ਦੇ ਵਾਰਸ ਅਖਵਾਉਣ ਦੇ ਹੱਕਦਾਰ ਨਹੀਂ......... ਤੁਹਾਡੀ ਦਸਤਾਰਾਂ ਵਲਿਆਂ ਦੀ ਪਛਾਣ ਹਿੰਦੋਸਤਾਨ ਦੀ ਲੁੱਟੀ ਜਾ ਰਹੀ ਪੱਤ ਬਚਾਉਣ ਵਿਚ ਹੁੰਦੀ ਸੀ ......... ਯਾਦ ਹੈ ਘਰਾਂ ਵਿਚ ਲੁਕੀਆਂ ਹੋਈਆਂ ਬੀਬੀਆਂ ਜਦੋਂ ਕਿਸੇ ਚੋਲੇ ਦੁਮਾਲੇ ਵਾਲੇ ਸਿੰਘ ਨੂੰ ਵੇਖ ਲੈਂਦੀਆਂ ਸਨ ਤਾਂ ਕੀ ਕਹਿੰਦੀਆਂ ਸਨ,

"ਆਏ ਨੀ ਨਿਹੰਗ ਬੂਹੇ ਖੋਲ ਦਿਉ ਨਿਸ਼ੰਗ"

ਉਹਨਾਂ ਨੂੰ ਪਤਾ ਸੀ ਕਿ ਦਸਤਾਰਾਂ ਵਾਲੇ ਸਾਡੀਆਂ ਇੱਜਤਾਂ ਦੇ ਰਾਖੇ ਹਨ......... ਤੇ ਅੱਜ, ਥੋਡੀ ਪੱਗ ਵੀ ਬਦਨਾਮ ਕਰ ਦਿੱਤੀ ਐ ਪੁੱਤਰੋ......... 'ਆਗੇ ਪੱਗਾਂ ਪੋਚਵੀਆਂ ਵਾਲੇ, ਨੀ ਰਹੀਂ ਬਚ ਕੇ ਨੀ ਰੰਗਲੇ ਦੁਪੱਟੇ ਵਾਲੀਏ'.........

ਸੰਭਲੋ ਮੇਰੇ ਪੁੱਤਰੋ ਸੰਭਲੋ......... ਤੁਹਾਨੂੰ ਸ਼ਰਾਬੀ ਬਣਾ ਕੇ ਦੁਨੀਆਂ ਮੂਹਰੇ ਪੇਸ਼ ਕੀਤਾ ਜਾ ਰਿਹਾ ਹੈ......... ਮਿੱਤਰਾਂ ਦੀ ਮੋਟਰ ਹੁਣ ਜੁਝਾਰੂਆਂ ਦੀ ਠਾਹਰ ਨਹੀਂ ਰਹੀ ਉੱਥੇ ਤਾਂ ਰੋਜ 'ਕੱਚ ਦੀ ਗਲਾਸੀ' ਖੜਕਦੀ ਐ......... ਕੀ 'ਦਾਰੂ ਘਰ ਦੀ ਬੰਦੂਕ ਬਾਰਾਂ ਬੋਰ ਦੀ' ਹੀ ਥੋਡੀ ਪਛਾਣ ਐਂ......... ਅਖੇ 'ਜੇ

ਪੀਣੀ ਛੱਡ ਤੀ ਜੱਟਾਂ ਨੇ ਫਿਰ ਕੌਣ ਮਾਰੂ ਲਲਕਾਰੇ' ਥੋੜੇ ਲਲਕਾਰਿਆਂ ਤੋਂ ਹੁਣ ਕੋਈ ਨੀ ਡਰਦਾ .........ਕੀ ਹੁਣ ਦੁਨੀਆਂ ਸਾਨੂੰ ਸਿਰਫ ਸ਼ਰਾਬ ਕਰਕੇ ਹੀ ਜਾਣੇਗੀ......... ਲੋਕ ਕਿਹਾ ਕਰਨਗੇ ਕਿ ਇਕ ਕੌਮ ਹੁੰਦੀ ਸੀ ਜਿਸਦੇ ਪੁਰਖੇ ਤਾਂ ਲੋਕਾਂ ਲਈ ਜੂਝਦੇ ਸ਼ਹੀਦ ਹੋ ਗਏ, ਪਰ ਉਸ ਦੇ ਅੰਤਲੇ ਸਮੇਂ ਦੇ ਲੋਕ ਸ਼ਰਾਬ ਦੇ ਦਰਿਆਵਾਂ ਵਿਚ ਰੁੜ ਕੇ ਮਰ ਗਏ ਤੇ ਕੌਮ ਖਤਮ ਹੋ ਗਈ......... ਲਾਂਭਾਂ ਥੋਨੂੰ ਨਹੀਂ ਪੁੱਤਰੋ ਥੋੜੇ ਬਾਪੂ ਨੂੰ ਐਂ......... ਕਲਗੀਂ ਵਾਲੇ ਪਾਤਸ਼ਾਹ ਨੂੰ ......... ਬਾਬੇ ਨਾਨਕ ਨੂੰ ......... ਤੇ ਲਾਂਭੇ ਦੁਆਉਣ ਵਾਲੇ ਤੁਸੀਂ ਓ.........

ਕਿਸੇ ਦੇ ਘਰ ਨੂੰ ਅੱਗ ਲੱਗੀ ਹੋਵੇ ਤੇ ਉਹ ਅੱਗੋਂ ਭੰਗੜੇ ਪਾ ਰਿਹਾ ਹੋਵੇ ਤਾਂ ਲੋਕ ਉਸ ਨੂੰ ਪਾਗਲ ਹੀ ਕਹਿੰਦੇ ਨੇ......... ਸਾਡੇ ਘਰ ਨੂੰ ਵੀ ਅੱਗ ਲੱਗੀ ਹੋਈ ਐ ਮੇਰੇ ਪੁੱਤਰੋ......... ਸਾਨੂੰ ਖੁਸ਼ਹਾਲ ਕਰਨ ਵਾਲੀ ਕਿਰਸਾਨੀ ਦਾ ਲੱਕ ਟੁੱਟ ਚੁੱਕਾ ਹੈ......... ਮੇਰੀ ਧਾਹ ਨਿਕਲ ਜਾਂਦੀ ਐ ਜਦ ਮੈਂ ਆਪਣੇ ਕਿਸੇ ਪੁੱਤ ਨੂੰ ਗਲ ਵਿਚ ਫਾਹਾ ਪਾਈ ਕਿਸੇ ਦਰੱਖਤ 'ਤੇ ਲਟਕਦਾ ਦੇਖਦਾ ਹਾਂ......... ੨੨੦੦ ਦੇ ਕਰੀਬ ਮੇਰੇ ਪੁੱਤ ਕਰਜਿਆਂ ਦੇ ਬੋਝ ਨਾ ਸਹਾਰਦੇ ਹੋਏ ਖੁਦਕੁਸ਼ੀਆਂ ਕਰ ਗਏ ਨੇ......... ਮੈਂ ਚਾਹੁੰਦਾ ਹੋਇਆ ਵੀ ਉਹਨਾਂ ਨੂੰ ਬਚਾ ਨਹੀਂ ਸਕਿਆ.........

ਆਪਣੀਆਂ ਧੀਆਂ ਨਾਲ ਵੀ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ......... ਮੇਰੀਓ ਬੱਚੀਓ......... ਤੁਹਾਨੂੰ ਯਾਦ ਐ......... ਗੁਰੂ ਨੂੰ ਬੇਦਾਵਾ ਲਿਖ ਕੇ ਆਏ ਸਿੰਘਾਂ ਨੂੰ ਮਾਤਾ ਭਾਗ ਕੌਰ ਨੇ ਵਾਪਸ ਗੁਰੂ ਦੀ ਸ਼ਰਨ ਵਿਚ ਮੋੜ ਲਿਆਂਦਾ ਸੀ......... ਕਿਤੇ ਮਾਤਾ ਖੀਵੀ, ਬੀਬੀ ਭਾਨੀ, ਮਾਤਾ ਗੁਜਰੀ ਨੂੰ ਭੁੱਲ ਤਾਂ ਨਹੀਂ ਗਈਆਂ.........

ਪਹਿਰਾਵਾ ਥੋਡੀ ਪਛਾਣ ਐਂ ਮੇਰੀਓ ਬੱਚੀਓ......... ਸਿਰ 'ਤੇ ਚੁੰਨੀ ਤੇ ਪੂਰੇ ਤਨ ਨੂੰ ਢਕੇ ਹੋਏ ਕੱਪੜੇ......... ਭੜਕੀਲੇ ਤੇ ਤੰਗ ਕੱਪੜੇ ਤਾਂ ਮਾੜੀਆਂ ਔਰਤਾਂ ਪਾਉਂਦੀਆਂ ਨੇ......... ਲੋਕਾਂ ਨੂੰ ਭਰਮਾਉਣ ਲਈ......... ਤੁਸੀਂ ਮੇਰੀਓ ਬੱਚੀਓ......... ਜਿਨ੍ਹਾਂ ਨੂੰ ਬਾਬੇ ਨਾਨਕ ਨੇ ਐਡਾ ਵੱਡਾ ਰੁਤਬਾ ਦਿੱਤਾ......... ਦਸ਼ਮੇਸ਼ ਨੇ 'ਕੌਰ' ਦਾ ਖਿਤਾਬ ਬਖ਼ਸ਼ਿਆ......... ਗੁਰੂ ਵੱਲ ਪਿੱਠ ਨਾ ਕਰੋ......... ਸਟੇਜਾਂ 'ਤੇ ਚੜ੍ਹ ਕੇ ਤਮਾਸ਼ਬੀਨਾਂ ਅੱਗੇ ਜਿਸਮਾਂ ਦੀ ਨੁਮਾਇਸ਼ ਨਾ ਲਗਾਓ......... ਗਜ਼ਨੀ ਦੇ ਬਜ਼ਾਰਾਂ ਵਿਚ ਔਰਤਾਂ ਜਦ ਟਕੇ ਟਕੇ ਨੂੰ ਵੇਚੀਆਂ ਜਾਂਦੀਆਂ ਸਨ ਤਾਂ ਜੋ ਔਰਤ ਵਿਕਣੋ ਰਹਿ ਜਾਂਦੀ ਸੀ ਉਸ ਦੇ ਸ਼ਰੇ ਬਜ਼ਾਰ ਹੌਲੀ ਹੌਲੀ ਕੱਪੜੇ ਲਾਹੇ ਜਾਂਦੇ ਸਨ ਤਾਂ ਕਿ ਚੰਗਾ ਮੁੱਲ ਮਿਲ ਸਕੇ......... ਤੁਸੀ ਮੇਰੀਓ ਧੀਓ ਕੋਈ ਮੰਡੀ ਵਿਚ ਵਿਕਣ ਵਾਲੀ ਚੀਜ ਨਹੀਂ......... ਘਰਾਂ ਦੀ ਇੱਜ਼ਤ ਹੋ......... ਅਗਾਹ ਵਧੋ ਪਰ ਕਦੇ ਵੀ ਬਾਪੂ ਦੀ ਪੱਗ ਨੂੰ ਦਾਗ ਨਾ ਲੱਗਣ ਦਿਓ......... ਤੁਸੀਂ ਕੱਜੇ ਸਿਰਾਂ ਨਾਲ ਹੀ ਸੋਹਣੀਆਂ ਲੱਗਦੀਆਂ ਓ......... ਤੁਹਾਨੂੰ ਪਤੈ ਮੇਰੀਓ ਬੱਚੀਓ ਅੱਜ ਸਾਡੇ 'ਤੇ ਅਗਲੇ ਵੱਡਾ ਦੋਸ਼ਣ ਲਾ ਰਹੇ ਨੇ ਭਰੂਣ ਹੱਤਿਆ ਦਾ......... ਇਸ ਵਿਚ ਮਾਪਿਆਂ ਦੇ ਨਾਲ ਨਾਲ ਥੋੜਾ ਕਸੂਰ ਤੁਹਾਡਾ ਵੀ ਐ......... ਮਾਪੇ ਡਰਦੇ ਨੇ, ਕਿਉਂਕਿ ਅੱਜ ਕੱਲ ਸੜਕਾਂ 'ਤੇ ਭੁੱਖੇ ਬਘਿਆੜ ਤੁਰੇ ਫਿਰਦੇ ਨੇ......... ਫਲਾਣੇ ਦੀ ਕੁੜੀ ਨਿਕਲ ਗਈ, ਕਿਹੜਾ ਮਾਂ ਪਿਉਂ ਇਹ ਬਦਨਾਮੀ ਝੱਲ ਸਕਦੈ......... ਬਚੋ ਮੇਰੀਓ ਬੱਚੀਓ ਆਹ ਫਾਲਤੂ ਦੇ ਇਸ਼ਕ, ਪਿਆਰ ਤੋਂ, ਇਸ਼ਕ ਕਰਨਾਂ ਹੈ ਤਾਂ ਆਪਣੇ ਸ਼ਾਨਾਮੱਤੇ ਇਤਿਹਾਸ ਨੂੰ

ਕਰੋ, ਪਿਆਰ ਕਰਨਾ ਹੈ ਤਾਂ ਆਪਣੀ ਧਰਤੀ ਨੂੰ ਕਰੋ......... ਮੈਂ ਆਪਣੀਆਂ ਧੀਆਂ ਜਾਣ ਕੇ ਤੁਹਾਨੂੰ ਕੁਝ ਕੌੜੀਆਂ ਗੱਲਾਂ ਵੀ ਕਹਿ ਗਿਆ ਹਾਂ, ਪਰ ਮੈਨੂੰ ਪਤੈ ਤੁਸੀਂ ਆਪਣੇ ਬਾਪੂ ਦੀਆਂ ਗੱਲਾਂ ਦਾ ਗੁੱਸਾ ਨਹੀਂ ਕਰੋਗੀਆਂ......... ਤੁਸੀਂ ਦਸ਼ਮੇਸ਼ ਦੀਆਂ ਦੁਲਾਰੀਆਂ......... ਬਾਪੂ ਦੀ ਬਖ਼ਸ਼ੀ ਕਿਰਪਾਨ ਗਲ ਪਾ ਲਓ, ਕੋਈ ਥੋਡੀ 'ਵਾ ਵੱਲ ਵੀ ਨਹੀਂ ਝਾਕ ਸਕੇਗਾ।

......... ਮੈਨੂੰ ਇਸ ਹਾਲਤ ਵਿਚ ਛੱਡ ਕੇ ਬਾਹਰਲੇ ਦੇਸ਼ਾਂ ਨੂੰ ਚਲੇ ਗਿਆਂ ਨਾਲ ਵੀ ਕੁਝ ਗਿਲੇ ਨੇ। ਮੈਂ ਸੋਚਿਆਂ ਸੀ ਬਈ ਚਾਰ ਪੈਸੇ ਕਮਾ ਕੇ ਮੇਰੀ ਆਰਥਿਕਤਾ ਠੀਕ ਕਰ ਲੈਣਗੇ। ਪਰ ਉਹ ਤਾਂ ਬਹੁੜੇ ਈ ਨਹੀਂ......... ਮੈਂ ਉਡੀਕਦਾ ਰਿਹਾਵ ਉਹ ਗਏ ਤੇਂ ਉਹਨਾਂ ਦੀ ਥਾਂ ਭਈਆਂ ਨੇ ਲੈ ਲਈ......... ਸੱਚ ਜਾਣਿਓ ਮੇਰੇ ਵਿਦੇਸ਼ੀ ਪੁੱਤਰੋ......... ਓਸ ਚਮਕੌਰ ਦੀ ਧਰਤੀ 'ਤੇ, ਜਿੱਥੇ ਕਦੇ ਕੌਮੀ ਆਜ਼ਾਦੀ ਲਈ ਲੜਦੇ ਸ਼ਾਹਿਬਜਾਦਿਆਂ ਦਾ ਪਵਿੱਤਰ ਲਹੂ ਡੁੱਲਿਆ ਸੀ, ਜਦੋਂ ਕੋਈ ਭਈਆਂ ਪਾਨ ਦਾ ਥੁੱਕ ਸੁੱਟਦਾ ਹੈ ਤਾਂ ਮੇਰੀ ਚੀਕ ਨਿਕਲ ਜਾਂਦੀ ਹੈ......... ਜੇ ਤੁਸੀਂ ਛੇਤੀ ਨਾ ਮੁੜੇ ਤਾਂ ਤੁਹਾਡਾ ਸਭ ਕੁਝ ਯੂ.ਪੀ. ਬਿਹਾਰ ਦੀਆਂ ਧਾੜਾਂ ਨੇ ਸਾਂਭ ਲੈਣਾ ਹੈ......... ਮੁੜ ਆਓ......... ਛੇਤੀ ......... ਬਾਪੂ ਦੀ ਮੌਤ ਤੋਂ ਪਹਿਲਾਂ.........।

ਅੰਤ ਵਿਚ ਪੁੱਤਰੋ ਸਭ ਨੂੰ ਇਹੀ ਕਹਾਂਗਾ ਕਿ ਦੁੱਖਾਂ, ਦਰਦਾਂ ਤੇ ਉਲਾਂਭਿਆਂ ਨਾਲ ਭਰਿਆ ਪਿਆ ਹਾਂ......... ਜੇ ਤੁਹਾਨੂੰ ਬਾਪੂ ਨਾਲ ਭੋਰਾ ਵੀ ਪਿਆਰ ਹੈ ਤਾਂ ਇਕ ਵਾਰ ਮਿਲਣ ਜਰੂਰ ਆਇਓ......... ਬਾਕੀ ਗੱਲਾਂ ਬੈਠ ਕੇ ਕਰਾਂਗੇ......... ਅਜੇ ਬਹੁਤ ਕੁਝ ਬਾਕੀ ਐ, ਮੈਂ ਓਦਰਿਆ ਪਿਆਂ ਮੇਰੇ ਬੱਚਿਓ......... ਰੋਜ਼ ਤੁਹਾਨੂੰ ਚੇਤੇ ਕਰ ਕੇ ਰੋਂਦਾ ਹਾਂ, ਇਕ ਵਾਰ ਆ ਕੇ ਮੈਨੂੰ ਘੁੱਟ ਕੇ ਗਲਵੱਕੜੀ ਪਾ ਜਾਓ......... ਤੁਹਾਡਾ ਇਹ ਬਹੁਤ ਵੱਡਾ ਅਹਿਸਾਨ ਹੋਵੇਗਾ......... ਬੁੱਢਾ ਬਾਪੂ ਅਸੀਸਾਂ ਦੇਵੇਗਾ.........." ਏਨਾ ਕੁਝ ਲਿਖਦਾ ਲਿਖਦਾ ਪੰਜਾਬ ਸੌਂ ਗਿਆ। ਉਸ ਦੇ ਸੁਪਨੇ ਵਿਚ ਕੋਈ ਸਰ੍ਹੋਂ ਦੇ ਖੇਤ ਵਿਚ ਖੜ੍ਹਾ ਗਾ ਰਿਹਾ ਸੀ,

"ਜਿਵੇਂ ਫੁੱਲਾਂ ਦੇ ਵਿਚੋਂ ਫੁੱਲ ਗੁਲਾਬ ਨੀ ਸਈਓ, ਸੋਹਣਾ ਦੇਸ਼ਾਂ ਦੇ ਵਿਚੋਂ ਦੇਸ਼ ਪੰਜਾਬ ਨੀ ਸਈਓ"

ਬਾਪੂ ਦੀ ਇਹ ਚਿੱਠੀ ਪੁੱਤਰਾਂ ਤੱਕ ਪੁੱਜੀ ......... ਉਹਨਾਂ ਦੀਆਂ ਧਾਹਾਂ ਨਿਕਲ ਗਈਆਂ......... ਓਦੋਂ ਹੀ ਬਾਪੂ ਵੱਲ ਨੂੰ ਤੁਰ ਪਏ......... ਪੰਜਾਬ ਸੁੱਤਾ ਹੋਇਆ ਇਕ ਦਮ ਉੱਠਿਆ......... ਦੂਰ ਕਿਤੋਂ ਨੌਜੁਆਨਾਂ ਦੀ ਆਵਾਜ ਆ ਰਹੀ ਸੀ,

"ਸਾਡੇ ਸਿਰਾਂ 'ਤੇ ਨਿਹਚਾ ਰੱਖ ਬਾਪੂ, ਕੁੱਬੀ ਹੋਣ ਨਾ ਦਿਆਂਗੇ ਕੰਡ ਤੇਰੀ,
ਤਿੱਪ ਤਿੱਪ ਜਵਾਨੀਆਂ ਵਾਰ ਕੇ ਵੀ, ਹੌਲੀ ਕਰਾਂਗੇ ਗਮਾਂ ਦੀ ਪੰਡ ਤੇਰੀ,
ਹੌਲੀ ਕਰਾਂਗੇ ਗਮਾਂ ਦੀ ਪੰਡ ਤੇਰੀ.........

# ਛਾਂਵਾਂ ਦੇ ਰੁੱਖ ਲਾਵਣ ਵਾਲੇ ਧੁੱਪੇ ਬੈਠੇ ਮਾਲੀ




(ਸਾਰੇ ਪੰਜਾਬ ਵਿਚ ੨੫ ਜੂਨ ੨੦੦੮ ਨੂੰ ਰੇਲ ਗੱਡੀਆਂ ਰੋਕੀਆਂ ਗਈਆਂ। ਅਸੀਂ ਵੀ ਸਾਰਿਆਂ ਨੇ ਫਰੀਦਕੋਟ ਗੱਡੀ ਰੋਕੀ। ਇਹ ਗੱਡੀ ਅਮਰਨਾਥ ਯਾਤਰੀਆਂ ਦੀ ਸੀ। ਅਸੀਂ ਗੱਡੀ ਦੇ ਯਾਤਰੀਆਂ ਲਈ ਪਾਣੀ ਦਾ ਪ੍ਰਬੰਧ ਕੀਤਾ ਤੇ ਸਾਰਿਆਂ ਨੂੰ ਪਾਣੀ ਪਿਆਉਣ ਲੱਗੇ। ਪਾਣੀ ਪਿਆਉਂਦੇ ਇਕ ਡੱਬੇ ਵਿਚ ਸਾਨੂੰ ਇਕ ਮਾਈ ਕਹਿੰਦੀ, "ਆਪ ਨੇ ਹਮਾਰੀ ਟ੍ਰੇਨ ਰੋਕੀ ਹੈ, ਆਪ ਕੋ ਪਾਪ ਲਗੇਗਾ" ਇਹ ਸੁਣ ਕੇ ਮੇਰਾ ਇਕ ਛੋਟਾ ਵੀਰ ਅਮਨਪ੍ਰੀਤ ਸਿੰਘ ਝੱਟ ਬੋਲਿਆ, "ਮਾਈ ਪਾਪ ਤਾਂ ਸਾਨੂੰ ਪਿਛਲੇ ੬੦ ਸਾਲਾਂ ਤੋਂ ਲੱਗਿਆ ਹੋਇਆ ਹੈ, ਪਾਪ ਤਾਂ ਸਾਨੂੰ ੧੯੪੭ ਵੇਲੇ ਦਾ ਲੱਗਿਆ ਹੋਇਆ ਹੈ" ਚਾਹੇ ਉਸ ਨੇ ਇਹ ਗੱਲ ਸਹਿ ਸੁਬਾਏ ਹੀ ਕਹੀ, ਪਰ ਮੈਂ ਸੋਚਿਆ ਕਿ ਉਸ ਦੀ ਇਹ ਗੱਲ ਸੱਚ ਵੀ ਲੱਗਦੀ ਹੈ। ਸ਼ਾਇਦ ਸਾਨੂੰ ਪਾਪ ਹੀ ਲੱਗਿਆ ਹੋਇਐ, ਬੁੱਧੂ ਸ਼ਾਹ ਦੇ ਵਾਰਸਾਂ ਨਾਲੋਂ ਤੋੜ ਕੇ ਗੰਗੂ ਦੇ ਵਾਰਸਾਂ ਨਾਲ ਯਾਰੀ ਲਾਉਣ ਦਾ। ਨਹੀਂ ਤਾਂ ਏਨੀਆਂ ਕੁਰਬਾਨੀਆਂ ਦੇ ਬਾਅਦ ਵੀ ਅਸੀਂ ਏਨਾਂ ਕਿਉਂ ਰੁਲ ਰਹੇ ਹਾਂ। ਉਸ ਘਟਨਾਂ ਤੋਂ ਬਾਅਦ ਮੈਂ ਇਹ ਲੇਖ ਲਿਖਿਆ।)

ਇਕ ਸੂਰਮਿਆਂ, ਬਹਾਦਰਾਂ, ਯੋਧਿਆਂ ਦੀ ਕੌਮ...... ਜੀਹਦੀਆਂ ਮਾਰੀਆਂ ਮੱਲਾਂ ਨਾਲ ਹਜ਼ਾਰਾਂ ਇਤਿਹਾਸ ਦੀਆਂ ਕਿਤਾਬਾਂ ਭਰੀਆਂ ਪਈਆਂ ਹਨ। ਜਿਹੜੀ ਕੌਮ ਬਾਰੇ ਜਦੋਂ ਕੋਈ ਪੜਦਾ, ਸੁਣਦਾ ਜਾਂ ਲਿਖਦਾ ਹੈ ਤਾਂ ਆਪ ਮੁਹਾਰੇ ਉਸ ਦੇ ਮੂੰਹੋਂ 'ਕਮਾਲ' ਨਿਕਲ ਜਾਂਦਾ ਹੈ। ਬਥੇਰੇ ਹੋਰ ਕੌਮਾਂ ਦੇ ਲੋਕ ਤਰਸਦੇ ਹਨ ਕਿ ਉਹਨਾਂ ਦਾ ਜਨਮ ਏਸ ਕੌਮ ਵਿਚ ਕਿਉਂ ਨਾ ਹੋਇਆ। ਇਹ ਕੌਮ, ਜੀਹਦੇ ਇਕ ਹੱਥ ਮਾਲਾ ਤੇ ਦੂਜੇ ਹੱਥ ਕ੍ਰਿਪਾਨ ਹੈ। ਜੇ ਦੇਗ਼ ਹੈ ਤਾਂ ਨਾਲ ਤੇਗ਼ ਵੀ ਹੈ। ਐਸੀ ਕੌਮ ਜਿਸਦੀ ਬਹਾਦਰੀ ਦੇ ਕਿੱਸੇ ਜੇ ਸ਼ੁਰੂ ਕਰ ਲਈਏ ਤਾਂ ਮੁੱਕਣ ਦਾ ਨਾਮ ਹੀ ਨਹੀਂ ਲੈਂਦੇ। ਜਿਹੜੀ ੧੪੬੯ ਤੋਂ ਲੈ ਕੇ ਅੱਜ ਤੱਕ ਮਨੁੱਖਤਾਂ ਲਈ ਜੂਝ ਰਹੀ ਹੈ। ਜਿਹੜੀ ਕੌਮ ਨੇ ਕਿਸੇ ਦੀ ਮਦਦ ਕਰਨ ਲੱਗੇ ਕਦੇ ਇਹ ਨਹੀਂ ਵੇਖਿਆਂ ਕਿ ਉਹ ਕਿਹੜੇ ਧਰਮ ਦਾ ਹੈ ਤੇ ਨਾ ਹੀ ਕਦੇ ਉਸ ਦੀ ਜਾਤ ਪੁੱਛੀ ਹੈ। ਜਿਹੜੀ ਕੌਮ ਦੇ ਰਹਿਬਰ ਸਭ ਦੇ ਸਾਂਝੇ ਹਨ। ਜੇ ਉਸ ਦੇ ਪੈਰੋਕਾਰਾਂ ਵਿਚ ਬਾਬਾ ਮਰਦਾਨਾਂ ਤੇ ਪੀਰ ਬੁੱਧੂ ਸ਼ਾਹ ਹੈ ਤਾਂ ਨਾਲ ਹੀ ਟੋਡਰ ਮੱਲ ਵੀ ਹੈ। ਜੀਹਦੇ ਰਹਿਬਰਾਂ ਨੂੰ ਹਿੰਦੂਆਂ ਤੇ ਮੁਸਲਮਾਨਾਂ, ਦੋਹਾਂ ਨੇ ਪਿਆਰ ਕੀਤਾ,

'ਨਾਨਕ ਸ਼ਾਹ ਫਕੀਰ, ਹਿੰਦੂ ਕਾ ਗੁਰੂ, ਮੁਸਲਮਾਨ ਕਾ ਪੀਰ'

ਐਸੀ ਕੌਮ ਜੀਹਦੇ ਧਾਰਮਿਕ ਗ੍ਰੰਥ ਵਿਚ ਆਪਣੀ ਉਪਮਾਂ, ਵਡਿਆਈ ਜਾਂ ਸਿਫਤ ਨਹੀਂ ਕੀਤੀ ਗਈ, ਸਗੋਂ ਅਕਾਲ ਪੁਰਖ ਨੂੰ ਹੀ ਸਭ ਤੋਂ ਉੱਚ ਮੰਨਿਆਂ ਗਿਆ ਹੈ। ਉਸ ਧਾਰਮਿਕ ਗ੍ਰੰਥ ਵਿਚ ਬਾਣੀ ਵੀ ਸਿਰਫ ਆਪਣੀ ਹੀ ਨਹੀਂ ਲਿਖੀ ਸਗੋਂ ਉੱਥੇ ਸਾਰੇ ਭਗਤ, ਬਾਬਾ ਫਰੀਦ, ਮਰਦਾਨਾ, ਧੰਨਾ, ਰਵੀਦਾਸ, ਸਧਨਾ, ਕਬੀਰ, ਸੈਣ, ਨਾਮਦੇਵ, ਤ੍ਰਿਲੋਚਨ, ਸੂਰਦਾਸ ਸਾਰੇ ਇਕੱਠੇ ਬੈਠੇ ਹਨ ਤੇ ਕੋਈ ਕਿਸੇ ਦਾ ਵਿਰੋਧ ਨਹੀਂ ਕਰ ਰਿਹਾ, ਕੋਈ ਕਿਸੇ ਦੀ ਗੱਲ ਨਹੀਂ ਕੱਟ ਰਿਹਾ। ਉੱਥੇ ਰਾਮ ਅਤੇ ਮੁਹੰਮਦ ਬਰਾਬਰ ਹਨ। ਧਾਰਮਿਕ ਚੋਲਿਆਂ ਹੇਠਾਂ ਕੁਕਰਮ ਕਰ ਰਹੇ, ਬਾਹਮਣ, ਕਾਜ਼ੀ ਤੇ ਜੋਗੀ ਨੂੰ ਬਰਾਬਰ ਰੱਖ ਕੇ ਭੰਡਿਆ ਹੈ,

"ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥੨॥"

ਇਕ ਐਸੀ ਕੌਮ ਜਿਹੜੀ ਕਿਸੇ ਦਾ ਬੁਰਾ ਨਹੀਂ ਲੋਚਦੀ। ਜਿਹੜੀ ਹਮੇਸ਼ਾਂ,

"ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥"

ਦੇ ਸਿਧਾਂਤ 'ਤੇ ਚੱਲਦੀ ਹੈ ਤੇ ਨਾਲ ਹੀ ਇਹ ਵੀ ਪੜ੍ਹਦੀ ਹੈ,

"ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥"

ਜਿਹੜੀ ਹਰ ਇਕ ਵਿਚ ਪ੍ਰਮਾਤਮਾਂ ਦੀ ਜੋਤ ਮੰਨਦੀ ਹੈ। ਕੋਈ ਜਾਤ-ਪਾਤ, ਊਚ-ਨੀਚ, ਭੇਦ-ਭਾਵ, ਛੂਤ-ਛਾਤ, ਸੁੱਚ-ਭਿੱਟ ਨਹੀਂ, ਸਭ ਬਰਾਬਰ,

"ਸਭ ਮਹਿ ਜੋਤਿ ਜੋਤੁ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥"

ਜਿਹੜੀ ਕੌਮ ਆਪਣੀ ਦੋਹੇਂ ਵੇਲੇ ਦੀ ਅਰਦਾਸ ਵਿਚ ਬਿਨਾ ਕਿਸੇ ਸਵਾਰਥ 'ਸਰਬੱਤ ਦਾ ਭਲਾ' ਮੰਗਦੀ ਹੈ...... ਪਰ...... ਏਸ ਸਭ ਕਾਸੇ ਦੇ ਬਾਵਜੂਦ ਵੀ ਇਹ ਕੌਮ ਪਤਾ ਨਹੀਂ ਕਿਉਂ ਪਿਛਲੇ ਲਗਭਗ ੧੫੦ ਸਾਲਾਂ ਤੋਂ ਰੁਲ ਰਹੀ ਹੈ। 'ਪਰਾਏ ਬਾਰਾਂ' 'ਤੇ ਧੱਕੇ ਖਾ ਰਹੀ ਹੈ। ਜ਼ਾਬਰ, ਜ਼ਾਲਮ ਹਕੂਮਤਾਂ ਦਾ ਕਹਿਰ ਕਈ ਦਹਾਕਿਆਂ ਤੋਂ ਆਪਣੇ ਪਿੰਡਿਆਂ 'ਤੇ ਝਾਲ ਰਹੀ ਹੈ। ਪਤਾ ਨਹੀਂ ਕਿਉਂ...... ਹਰ ਕਿਸੇ ਦਾ ਭਲਾ ਕਰਨ ਵਾਲੀ ਇਹ ਕੌਮ ਏਨੇ ਜ਼ੁਲਮ, ਤਸੀਹੇ ਕਿਉਂ ਝੱਲ ਰਹੀ ਹੈ।

......ਤੇ ਜ਼ੁਲਮਾਂ ਦੀ ਦਾਸਤਾਨ ਸ਼ੁਰੂ ਹੁੰਦੀ ਹੈ ਸੰਨ ੧੮੩੯ ਤੋਂ......

ਇਸ ਕੌਮ ਨੇ ੪੦ ਸਾਲ ਲਗਾਤਾਰ ਰਾਜ ਕੀਤਾ। ਇਤਿਹਾਸ ਸਾਖੀ ਹੈ ਕਿ ਉਸ ੪੦ ਸਾਲ ਦੇ ਰਾਜ ਵਿਚ ਕਿਸੇ ਨਾਲ ਕੋਈ ਵਧੀਕੀ ਨਹੀਂ ਹੋਈ। ੪੦ ਸਾਲ ਦੇ ਰਾਜ ਵਿਚ ਇਕ ਵੀ ਬੰਦਾ ਫਾਂਸੀ ਨਹੀਂ ਲਾਇਆ ਗਿਆ। ਕਿਸੇ 'ਤੇ ਕੋਈ ਜ਼ੁਲਮ ਨਹੀਂ ਹੋਇਆ। ਹੁੰਦਾ ਵੀ ਕਿਵੇਂ... ਰਾਜਾ ਵੀ ਅੱਤ ਦਰਜ਼ੇ ਦਾ ਨਰਮ। ਏਨਾ ਨਰਮ ਕਿ ਜੇ ਬੱਚਿਆਂ ਨੇ ਉਸ ਦੇ ਡਲਾ (ਵੱਟਾ) ਵੀ ਮਾਰ ਦਿੱਤਾ ਤਾਂ ਉਸ ਨੇ ਉਹਨਾਂ ਬੱਚਿਆਂ ਨੂੰ ਝਿੜਕਿਆ ਨਹੀਂ ਸਗੋਂ ਸੋਨੇ ਦੀਆਂ

ਮੋਹਰਾਂ ਦਿੱਤੀਆਂ। ਲੋਕਾਂ ਦੀਆਂ ਭਾਰੀਆਂ ਪੰਡਾਂ ਚੁੱਕ ਕੇ ਉਹਨਾਂ ਦੇ ਘਰ ਸਿੱਟ ਕੇ ਆਉਣ ਵਾਲਾ ਤੇ ਲੋਕਾਂ ਦੇ ਲੋਹੇ ਦੇ ਤਵੇ ਬਦਲੇ ਸੋਨੇ ਦੇ ਦੇਣ ਵਾਲਾ ਰਾਜਾ। ਜਿਹੜਾ ਹਮੇਸ਼ਾਂ 'ਸਰਵਉੱਚ ਅਸਥਾਨ' ਦੇ ਸਾਹਮਣੇ ਸਿਰ ਝੁਕਾ ਕੇ ਖੜ੍ਹਾ ਰਿਹਾ। ਜੇ 'ਧਾਰਮਿਕ ਮੁਖੀ' ਨੇ ਉਸ ਨੂੰ ਕਿਸੇ ਗਲਤੀ ਦੀ ਸਜ਼ਾ ਵੀ ਦਿੱਤੀ ਤਾਂ ਉਸ ਨੇ ਹੱਥ ਜੋੜ ਕੇ ਖਿੜੇ ਮੱਥੇ ਪ੍ਰਵਾਨ ਕਰ ਲਈ। ਐਸਾ ਰਾਜਾ ਕਿਸੇ ਦਾ ਬੁਰਾ ਕਿਵੇਂ ਕਰ ਸਕਦਾ ਹੈ...... ਪਰ ਦੋਖੀਆਂ ਦੀ ਨਜ਼ਰ ਤੋਂ ਨਾ ਬਚ ਸਕਿਆ। ਉਹਨਾਂ ਨੇ ਆਲੇ ਦੁਆਲੇ ਐਸਾ ਜਾਲ ਬੁਣਿਆਂ ਕਿ ਘੁੱਗ ਵਸਦਾ ਦੇਸ਼ ਕੁਝ ਸਾਲਾਂ ਵਿਚ ਹੀ ਤਬਾਹ ਕਰ ਦਿੱਤਾ। ੧੮੩੯ ਵਿਚ ਰਾਜਾ ਚੜ੍ਹਾਈ ਕਰ ਗਿਆ, ਉਸ ਦੇ ਦੇਸ਼ ਦੀ 'ਆਹ' ਨਿਕਲ ਗਈ। ਰਾਜੇ ਦੇ 'ਚਲੇ ਜਾਣ' ਤੋਂ ਪਿੱਛੋਂ ਉਸ ਦਾ ਦੇਸ਼ ਨਿਆਸਰਾ ਹੋ ਗਿਆ ਤੇ ਜ਼ਾਲਮ ਨਜ਼ਰਾਂ ਨੇ ੧੦ ਸਾਲਾਂ ਦੇ ਵਿਚ ਹੀ ਇਹ ਵਸਦਾ-ਰਸਦਾ ਦੇਸ਼ ਉਜਾੜ ਕੇ ਰੱਖ ਦਿੱਤਾ। ੪੦ ਸਾਲ ਦੇ ਸ਼ਾਨਾਮੱਤੇ, ਸਿਰ ਉੱਚਾ ਕਰਕੇ ਕੀਤੇ ਰਾਜ ਤੋਂ ਬਾਅਦ ੧੮੪੯ ਵਿਚ ਇਹ ਕੌਮ ਬੇਗਾਨਿਆਂ ਦੇ ਵੱਸ ਪੈ ਗਈ। ਗੋਰੀ ਚਮੜੀ ਵਾਲਿਆਂ ਦਾ ਰਾਜ ਹੋ ਗਿਆ।

ਪਰ ਏਸ ਅਣਖੀ ਕੌਮ ਨੂੰ 'ਗੁਰੂ' ਨੇ ਗੁਲਾਮ ਰਹਿਣਾ ਤਾਂ ਸਿਖਾਇਆ ਹੀ ਨਹੀਂ। ਆਜ਼ਾਦ ਸੋਚ ਦੀ ਮਾਲਕ ਇਹ ਕੌਮ 'ਪਰ ਅਧੀਨ' ਹੋਣ ਨਾਲੋਂ ਮਰਨ ਨੂੰ ਤਰਜੀਹ ਦਿੰਦੀ ਸੀ। ਸੋ ਇਸ ਨੇ ਸੰਘਰਸ਼ ਸ਼ੁਰੂ ਕਰ ਦਿੱਤਾ।

'ਜ਼ੁਲਮਾਂ ਦੀ ਧੁੱਪ' ਬਹੁਤ ਵਧ ਗਈ ਸੀ। ਸੋ ਇਸ ਕੌਮ ਨੇ 'ਆਜ਼ਾਦੀ' ਨਾਮੀਂ ਇਕ 'ਛਾਂ-ਦਾਰ' ਰੁੱਖ ਲਗਾਇਆਂ, ਜਿਹੜਾ ਪਾਣੀ ਦੀ ਥਾਂ 'ਤੇ ਲਹੂ ਮੰਗਦਾ ਸੀ ਤੇ ਇਸ ਕੌਮ ਦੇ ਯੋਧਿਆਂ ਨੇ ਉਸ ਰੁੱਖ ਨੂੰ ਆਪਣੇ ਰੱਤ ਨਾਲ ਸਿੰਜਣਾ ਸ਼ੁਰੂ ਕੀਤਾ ਤੇ ਕਦੇ ਵੀ ਉਸ ਨੂੰ ਲਹੂ ਦੀ ਘਾਟ ਨਾ ਹੋਣ ਦਿੱਤੀ। ਭਾਈ ਮਹਿਰਾਜ ਸਿੰਘ ਤੋਂ ਲੈ ਕੇ ਸਰਦਾਰ ਊਧਮ ਸਿੰਘ ਤੱਕ, ਰੰਗੂਨ ਦੀਆਂ ਜ਼ੇਲ੍ਹਾਂ ਤੋਂ ਲੈ ਕੇ ਕਾਲੇ ਪਾਣੀ ਦੀਆਂ ਕੈਦਾਂ ਤੱਕ ਏਸ ਕੌਮ ਨੇ ਜੱਦੋ-ਜਹਿਦ ਕੀਤੀ।

ਇਹ 'ਆਜ਼ਾਦੀ ਦਾ ਬੂਟਾ' ਨਿੱਤ ਨਵੇਂ ਸੂਰਜ ਨਵੀਂ ਕੁਰਬਾਨੀ ਮੰਗਦਾ ਸੀ ਤੇ ਇਸ ਦੀ ਇਹ ਮੰਗ ਪੂਰੀ ਵੀ ਕੀਤੀ ਗਈ। ਕਦੇ ਕੂਕੇ ਕੰਧਾਂ ਬਣ ਕੇ ਤੋਪਾਂ ਦੇ ਗੋਲਿਆਂ ਮੂਹਰੇ ਖੜ੍ਹੇ, ਕਦੇ ਬਜ-ਬਜ ਘਾਟ 'ਤੇ ਸੂਰਮਿਆਂ ਨੇ ਛਾਤੀਆਂ ਵਿਚ ਗੋਲੀਆਂ ਖਾਧੀਆਂ। ਭੁੱਖਿਆਂ ਨੂੰ ਪਰਸ਼ਾਦਾ ਛਕਾਉਣ ਲਈ, ਛਾਲ ਮਾਰ ਕੇ ਭੱਜੀ ਆਉਂਦੀ ਰੇਲ-ਗੱਡੀ ਦੇ ਮੂਹਰੇ ਹੋ ਗਏ, ਲੋਕਾਂ ਨੇ ਤੱਕ ਕੇ ਮੂੰਹ ਵਿਚ ਉਂਗਲਾਂ ਪਾ ਲਈਆਂ...... ਤੇ ਹੋਰ ਤੁਸੀਂ ਕੀ ਸਮਝਦੇ ਹੋ ਕਿ ਆਜਾਦੀ ਚਰਖਾ ਕੱਤਣ ਤੇ ਖੱਦਰ ਪਾਉਣ ਨਾਲ ਆ ਗਈ। ਜਦੋਂ ਇਸ ਦੇਸ਼ ਦੇ 'ਬਾਪੂ' ਅਖਵਾਉਂਦੇ 'ਮਹਾਨ ਮਹਾਤਮਾਂ?' ਨੇਤਾ ਔਰਤਾਂ ਦਾ ਸਹਾਰਾ ਲੈ ਕੇ ਤੁਰਦੇ ਹੋਏ ਸੰਘਰਸ਼ ਕਰਨ ਦਾ ਢੌਂਗ ਕਰ ਰਹੇ ਸਨ ਓਦੋਂ ਕੋਈ ਕਰਤਾਰ ਸਿੰਘ ਸਰਾਭਾ ਆਪਣੇ ਦੇਸ਼ ਦੇ ਫੌਜੀਆਂ ਕੋਲੋਂ ਛਾਉਣੀਆਂ ਵਿਚ ਹਥਿਆਰ ਸੁਟਵਾ ਬਗਾਵਤ ਕਰਵਾਉਣ ਦੇ ਸਕੀਮਾਂ ਤਿਆਰ ਕਰ ਰਿਹਾ ਸੀ ਤੇ ਇਹੀ ਉਹ 'ਸਰਾਭਾ' ਸੀ ਜਿਸ ਨੇ ਸਭ ਤੋਂ ਛੋਟੀ ਉਮਰ ਵਿਚ ਫਾਂਸੀ ਦਾ ਰੱਸਾ ਚੁੰਮਿਆਂ।

ਭਾਵੇਂ ਜ਼ਲ੍ਹਿਆਂ ਵਾਲੇ ਬਾਗ ਦੇ ਗੋਲੀ ਕਾਂਡ ਵਿਚ ਏਸ ਕੌਮ ਦੇ ਨਾਲ-ਨਾਲ ਦੂਜੀਆਂ ਕੌਮਾਂ

ਦੇ ਲੋਕ ਵੀ ਮਾਰੇ ਗਏ, ਪਰ ਬਦਲਾ ਲਿਆ ਇਸੇ ਕੌਮ ਦੇ ਸੂਰਮੇਂ ਨੇ, ੨੧ ਸਾਲ ਬਾਅਦ, ਤੇ ਉਹਦੀ ਕਿੰਗਸਟਨ ਹਾਲ ਵਿਚ ਚੱਲੀ ਗੋਲੀ ਨੇ ਪੂਰੇ ਇੰਗਲੈਂਡ ਜਾਂ ਕਹਿ ਲਉ ਕਿ ਓਸ ਬਰਤਾਨਵੀ ਹਕੂਮਤ, ਜੀਹਦੇ ਰਾਜ ਵਿਚ ਕਦੇ ਸੂਰਜ ਨਹੀਂ ਛੁਪਦਾ ਸੀ, ਦੇ ਰਾਜ ਵਿਚ ਹਨੇਰ ਫੈਲਾ ਦਿੱਤਾ।

ਇਕ ਛਤਰੀ, ਜੀਹਦੇ 'ਤੇ 'ਸਾਈਮਨ ਕਮਿਸ਼ਨ ਗੋ ਬੈਕ' ਲਿਖਿਆ ਹੋਇਆ ਸੀ। ਚਾਰ ਬੈਂਤਾਂ ਉਸ ਛਤਰੀ ਦੇ ਵੱਜੀਆਂ ਤੇ ਜਿਸਦੀ ਉਹ ਛਤਰੀ ਸੀ ੨੭-੨੮ ਦਿਨਾਂ ਬਾਅਦ ਉਹ ਕਿਸੇ ਹੋਰ ਬਿਮਾਰੀ ਨਾਲ ਚੜ੍ਹਾਈ ਕਰ ਗਿਆ। ਪਰ 'ਹਿੰਦੂ ਪ੍ਰੈਸ' ਨੇ ਇਸ ਕੁਦਰਤੀ ਮੌਤ ਨੂੰ ਵੀ ਕਤਲ ਬਣਾ ਕੇ ਅੰਗਰੇਜ਼ਾਂ ਦੇ ਜਿੰਮੇਂ ਪਾ ਦਿੱਤਾ, ਤੇ ਬੰਗਾਲ ਦੀ ਇਕ ਔਰਤ ਨੇਤਾ (ਸ਼ਾਇਦ ਲਕਸ਼ਮੀ ਨਾਮ ਸੀ) ਨੇ ਪੰਜਾਬ ਦੀ ਜਵਾਨੀ ਨੂੰ ਤਾਅਨਾ ਮਾਰਿਆ, "ਲਗਤਾ ਹੈ ਪੰਜਾਬ ਕੀ ਜਵਾਨੀ ਨਸੋਂ ਮੇਂ ਅਬ ਵੋਹ ਖ਼ੂਨ ਨਹੀਂ ਰਹਾ...... ਨਹੀਂ ਤੋ 'ਲਾਲਾ ਜੀ ਕੀ ਮੌਤ' ਕਾ ਬਦਲਾ ਅਬ ਤਕ ਲੇ ਲੇਤੇ......" ਇਹ ਤਾਅਨਾ ਪੰਜਾਬ ਦੇ ਜੋਸ਼ੀਲੇ ਲਹੂ ਲਈ ਸਹਿਣਾ ਔਖਾ ਸੀ ਤੇ ਇਹ ਛੇਤੀ ਲਾਹ ਦਿੱਤਾ ਸਰਦਾਰ ਭਗਤ ਸਿੰਘ ਤੇ ਉਸ ਦੇ ਸਾਥੀਆਂ ਨੇ ਗੋਰੇ ਅਫਸਰ ਸਾਂਡਰਸ ਨੂੰ ਮਾਰ ਕੇ।

ਗੁਰਦੁਆਰਾ ਨਨਕਾਣਾ ਸਾਹਿਬ, ਮਹੰਤਾਂ (ਜਿਨ੍ਹਾਂ ਨੂੰ ਬਰਤਾਨਵੀ ਹਕੂਮਤ ਦੀ ਮਦਦ ਹਾਸਲ ਸੀ) ਤੋਂ ਆਜ਼ਾਦ ਕਰਵਾਉਣਾ, ਚਾਬੀਆਂ ਦਾ ਮੋਰਚਾ, ਗੁਰੂ ਕੇ ਬਾਗ ਦਾ ਮੋਰਚਾ, ਜੈਤੋ ਦਾ ਮੋਰਚਾ ਸਾਡੀ ਆਜ਼ਾਦੀ ਦੀ ਲਹਿਰ ਦੀਆਂ ਐਸੀਆਂ ਪ੍ਰਾਪਤੀਆਂ ਹਨ, ਜਿਹਨਾਂ ਨੇ ਅੰਗਰੇਜ਼ਾਂ ਦੇ ਨੱਕ ਵਿਚ ਦਮ ਕਰੀ ਰੱਖਿਆ। ਜਿਹੜੀ ਨਾ-ਮਿਲਵਰਤਨ ਲਹਿਰ ਨੂੰ 'ਗਾਂਧੀ' ਦੇ ਪੇਟੇ ਪਾਇਆ ਜਾ ਰਿਹਾ ਹੈ, ਉਹ ਵੀ ਕੂਕਿਆਂ ਦੇ 'ਬਾਬਾ ਰਾਮ ਸਿੰਘ' ਨੇ ਸ਼ੁਰੂ ਕੀਤੀ ਸੀ ਤੇ ਬੜੀ ਸਫਲਤਾ ਨਾਲ ਚਲਾਈ ਸੀ। ਭਾਂਵੇ ਕਿ ਇਹ ਕੌਮ ਤੇ ਇਸਦਾ ਦੇਸ਼ 'ਪੰਜਾਬ' ਅੰਗਰੇਜ਼ਾਂ ਨੇ ਸਭ ਤੋਂ ਪਿੱਛੋਂ ਕਬਜ਼ੇ ਹੇਠ ਲਿਆ, ਤਾਂ ਵੀ ਆਜ਼ਾਦੀ ਲਈ ਪਹਿਲੇ ਸਫਲ ਕਦਮ ਇਸੇ ਕੌਮ ਨੇ ਚੁੱਕੇ, ਤੇ ਸਭ ਤੋਂ ਮੂਹਰੇ ਹੋ ਕੇ ਕੁਰਬਾਨੀਆਂ ਦਿੱਤੀਆਂ। ਅੰਕੜੇ ਝੂਠ ਨਹੀਂ ਬੋਲਦੇ,

ਅੰਗਰੇਜ਼ਾਂ ਵੱਲੋਂ ਫਾਂਸੀ ਲਾਏ ਗਏ ੧੨੧ ਬਹਾਦਰਾਂ ਵਿਚੋਂ ੯੩ ਇਸੇ ਕੌਮ ਦੇ ਸਨ, ਆਜ਼ਾਦੀ ਲਈ ਕੱਟੀਆਂ ਗਈਆਂ ਕੁੱਲ ੨੬੪੬ ਉਮਰ ਕੈਦਾਂ ਵਿਚੋਂ ੨੧੪੭ ਇਹਨਾਂ ਦੇ ਹਿੱਸੇ ਆਈਆਂ, ਜਲ੍ਹਿਆਂ ਵਾਲੇ ਬਾਗ ਵਿਚ ਮਾਰੇ ਗਏ ਕੁੱਲ ੧੩੦੦ ਨਿਰਦੋਸ਼ਾਂ ਵਿਚੋਂ ੭੦੦ ਇਹ ਸਨ, ਬਜ-ਬਜ ਘਾਟ 'ਤੇ ਅੰਗਰੇਜ਼ਾਂ ਵੱਲੋਂ ਗੋਲੀਆਂ ਦੇ ਨਿਸ਼ਾਨੇ ਬਣਾਏ ਗਏ ੧੧੩ ਸ਼ਹੀਦਾਂ ਵਿਚੋਂ ੬੭ ਏਸੇ ਕੌਮ ਦੇ ਸਨ, ਅਕਾਲੀ ਲਹਿਰ ਦੇ ਸਾਰੇ ੫੦੦ ਤੇ ਕੂਕਾ ਲਹਿਰ ਦੇ ਸਾਰੇ ੯੧ ਸ਼ਹੀਦ ਇਹੀ ਸਨ।

"ਅਸੀਂ ਸਿਖ ਹਾਂ ਗੁਰੂ ਦਸ਼ਮੇਸ਼ ਜੀ ਦੇ, ਭਲਾ ਦੇਸ਼ ਦਾ ਕੀਤਾ ਤਾਂ ਅਸੀਂ ਕੀਤਾ,
ਚੜ੍ਹਦੇ ਸੰਨ ੪੭ ਦੇ ਜ਼ਖ਼ਮ ਖਾ ਕੇ, ਜ਼ਖ਼ਮ ਦੇਸ਼ ਦਾ ਸੀਤਾ ਤਾਂ ਅਸੀਂ ਸੀਤਾ,
ਗੋਲੀ ਡਾਇਰ ਦੇ ਮਾਰੀ ਤਾਂ ਅਸੀਂ ਮਾਰੀ, ਬਦਲਾ ਦੇਸ਼ ਦਾ ਲੀਤਾ ਤਾਂ ਅਸੀਂ ਲੀਤਾ,

ਚੜ੍ਹਕੇ ਲੇਹ ਲੱਦਾਖ ਦਿਆਂ ਪਰਬਤਾਂ 'ਤੇ, ਲਹੂ ਵੈਰੀ ਦਾ ਪੀਤਾ ਤਾਂ ਅਸੀਂ ਪੀਤਾ,
ਪਰ ਦੇਸ਼ ਹੋਇਆ ਆਜ਼ਾਦ, ਮੁਲਖ਼ ਤਮੀਰ ਹੋਏ, ਉਹ ਹੋਰ ਹੋ ਗਏ ਅਸੀਂ ਹੋਰ ਹੋ ਗਏ,
ਸਾਡੀ ਰਹੀ ਇਸ ਦੇਸ਼ ਵਿਚ ਗੱਲ ਕੋਈ ਨਹੀਂ, ਉਹ ਸਾਧ ਹੋ ਗਏ ਤੇ ਅਸੀਂ ਚੋਰ ਹੋ ਗਏ"

ਆਜ਼ਾਦੀ ਲਈ ੮੬% ਕੁਰਬਾਨੀਆਂ ਏਸ ਕੌਮ ਨੇ ਕੀਤੀਆਂ, ਜਦੋਂ ਕਿ ਇਹਨਾਂ ਦੀ ਗਿਣਤੀ ਦੇਸ਼ ਵਿਚ ਸਿਰਫ ੧.੫% ਸੀ। ਅੰਗਰੇਜ਼ਾਂ ਦਾ ਯੂਨੀਅਨ ਜੈਕ ਲਾਹ ਕੇ ਤਿਰੰਗਾ ਚਾੜ੍ਹ ਦਿੱਤਾ ਗਿਆ। ਏਸ ਕੌਮ ਨੂੰ ਆਸ ਸੀ ਕਿ ਆਜ਼ਾਦੀ ਦੇ ਏਸ ਬੂਟੇ, ਜਿਹੜਾ ਕਿ ਇਹਨਾਂ ਨੇ ਹੀ ਲਾਇਆ ਸੀ, ਹੇਠਾ ਥੋੜੀ ਛਾਂ ਇਹਨਾਂ ਨੂੰ ਵੀ ਮਿਲੇਗੀ। ...... ਤੇ ਅਜਿਹੇ 'ਵਾਅਦੇ' ਵੀ ਕੀਤੇ ਗਏ ਸਨ ਕਿ ਉਤਰ ਵਾਲੇ ਪਾਸੇ ਦੀ ਛਾਂ ਤੁਹਾਨੂੰ ਦਿੱਤੀ ਜਾਏਗੀ। ਭਾਂਵੇ ਕਿ ਛਾਂ ਬਥੇਰੀ ਸੀ ਪਰ ਇਹ ਛਾਂ ਤਾਂ ਮਾੜੀ ਨੀਤ ਵਾਲੇ ਹਾਕਮਾਂ ਲਈ ਆਪਣੇ ਲਈ ਹੀ ਥੋੜੀ ਪੈਣ ਲੱਗੀ। ਇਹ ਕੌਮ ਵਿਚਾਰੀ ਸਬਰ ਨਾਲ ਧੁੱਪੇ ਬੈਠ ਗਈ। ੬੨, ੬੫, ੭੧ ਵਿਚ ਜਦੋਂ ਇਹਨਾਂ ਹਾਕਮਾਂ ਨੂੰ 'ਆਪਣੀ ਛਾਂ' ਖੁੱਸਦੀ ਜਾਪੀ ਤਾਂ ਇਸ ਕੌਮ ਨੂੰ ਧੁੱਪੇ ਬੈਠਿਆਂ ਨੂੰ ਮੁੜ ਆਵਾਜ਼ ਮਾਰੀ ਗਈ ਤੇ ਇਹਨਾਂ ਵਿਚਾਰਿਆਂ ਫੇਰ ਵਧ ਚੜ੍ਹ ਕੇ ਕੁਰਬਾਨੀਆਂ ਕੀਤੀਆਂ...... ਪਰ ਬਦਲੇ ਵਿਚ ਕੀ ਮਿਲਿਆ, 'ਆਜ਼ਾਦੀ ਦੇ ਬੂਟੇ ਦੀ ਛਾਂ'?, ਨਹੀਂ...... ਕਾਲ ਕੋਠੜੀਆਂ ਦਾ ਸੇਕ, ਇਸ ਕੌਮ ਦੇ ੫੫੦੦੦ ਲੋਕਾਂ ਨੂੰ ਜ਼ੇਲ੍ਹਾਂ ਵਿਚ ਤਾੜ ਦਿੱਤਾ ਗਿਆ।

ਇਕ ਛੋਟਾ ਜਿਹਾ ਬੱਚਾ ਕਰਨਾਲ ਵਿਖੇ ਆਪਣੇ ਹਿੱਸੇ ਦੀ ਛਾਂ ਲਈ ਨਾਹਰੇ ਮਾਰ ਰਿਹਾ ਸੀ। ਹਾਕਮਾਂ ਦੇ ਸਿਪਾਹੀਆਂ ਨੇ ਕਿਹਾ, "ਤੈਨੂੰ ਜ਼ਿਆਦਾ ਗਰਮੀਂ ਲੱਗਦੀ ਹੈ"। ਬੱਚਾ ਬੋਲਿਆ, "ਜਦੋਂ ਸਾਡੇ ਹਿੱਸੇ ਦੀ ਛਾਂ ਵੀ ਤੁਸੀਂ ਨੱਪੀ ਬੈਠੇ ਹੋ ਤਾਂ ਸਾਨੂੰ ਗਰਮੀਂ ਤਾਂ ਲੱਗੇਗੀ ਹੀ"। "ਚੰਗਾ ਫਿਰ ਹੁਣੇ ਤੇਰੀ ਗਰਮੀਂ ਲਾਹ ਦਿੰਦੇ ਹਾਂ" ਤੇ ਉਹਨਾਂ ਜ਼ਾਲਮ ਸਿਪਾਹੀਆਂ ਨੇ ਉਸ ਮਾਸੂਮ ਬੱਚੇ ਨੂੰ ਖੂਹ ਵਿਚ ਸੁੱਟ ਦਿੱਤਾ ਤੇ ਉਸ ਦੀ ਆਵਾਜ਼ ਸਦਾ ਲਈ ਬੰਦ ਕਰਵਾ ਦਿੱਤੀ।

ਇਹ ਤਾਂ ਜਦੋਂ ਕਿਸੇ ਨੇ ਉੱਚੀ ਆਵਾਜ਼ ਵਿਚ ਪੜ੍ਹ ਕੇ ਸੁਣਾਇਆ ਕਿ,

"ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥"

ਫੇਰ ਇਸ ਕੌਮ ਦੀਆਂ ਅੱਖਾਂ ਖੁੱਲੀਆਂ ਤੇ ਇਹਨਾਂ ਨੇ ਏਸ ਚੰਦਰੀ ਹਕੂਮਤ ਵਿਰੁੱਧ ਸੰਘਰਸ਼ ਸੁਰੂ ਕੀਤਾ। ਪਰ ਦੁਸ਼ਮਨ ਬਹੁਤ ਸ਼ਾਤਰ, ਚਲਾਕ ਤੇ ਕਮੀਨਾ ਸੀ। ਇਕ ਤਾਂ ਇਹ ਕੌਮ ਪਹਿਲਾਂ ਹੀ ਜ਼ੁਲਮਾਂ ਦੀ ਧੁੱਪ ਵਿਚ ਸੜ ਰਹੀ ਸੀ ਤੇ ਉੱਤੋਂ ਉਹਨਾਂ ਨੇ ਟੈਂਕਾਂ ਤੋਪਾਂ ਦੇ ਗੋਲੇ ਅਤੇ ਜਹਾਜਾਂ ਰਾਹੀਂ ਬੰਬਾਰੀ ਕੀਤੀ। ਹਜਾਰਾਂ ਨਿਰਦੋਸ਼ੇ ਲੋਕ ਭੁੰਨ ਕੇ ਰੱਖ ਦਿੱਤੇ। 'ਹਰਿਮੰਦਰ' ਦੀ ਪ੍ਰਕਰਮਾਂ ਵਿਚ ਮਨੁੱਖੀ ਮਾਸ ਦੇ ਚੀਥੜੇ ਉਡਾਏ, ਨਿੱਕੇ ਨਿੱਕੇ ਬਾਲ ਪਾਣੀ-ਪਾਣੀ ਕਰਦੇ ਤੜਫ ਰਹੇ ਸਨ ਤੇ ਇਹਨਾਂ ਨੇ ਉਹਨਾਂ ਨੂੰ ਪਾਣੀ ਦੀ ਥਾਂ 'ਤੇ ਅੱਗ ਦਿੱਤੀ। 'ਅਕਾਲ ਤਖ਼ਤ' ਵੀ ਬੰਬਾਂ ਦੇ ਧੂਏਂ ਨਾਲ ਕਾਲਾ ਹੋ ਗਿਆ। 'ਹਰਿਮੰਦਰ' ਦੇ ਪਿੰਡੇ ਵਿਚੋਂ ਥਾਂ-ਥਾਂ ਤੋਂ ਲਹੂ ਸਿੰਮ ਰਿਹਾ ਸੀ।



ਫੇਰ ਇਸੇ ਕੌਮ ਦੇ ਕੁਝ ਅਣਖੀ ਗੱਭਰੂਆਂ ਨੇ 'ਅੱਗ' ਵਰ੍ਹਾਉਣ ਵਾਲਿਆਂ ਦੀ ਮਾਲਕਣ ਨੂੰ ਮਾਰ ਕੇ ਕੌਮ ਦਾ ਸੇਕ ਕੁਝ ਘੱਟ ਕੀਤਾ......ਪਰ...... ਅਗਲਿਆਂ ਨੇ ਟਾਇਰਾਂ ਨੂੰ ਅੱਗ ਲਾ ਦਿੱਤੀ, ਸੜਕਾਂ 'ਤੇ ਰੱਖ ਕੇ ਨਹੀਂ ਇਸੇ ਕੌਮ ਦੇ ਲੋਕਾਂ ਦੇ ਗਲਾਂ ਵਿਚ ਪਾ ਕੇ...... ਸਭ ਕੁਝ ਫੂਕ ਦਿੱਤਾ...... ਸਾੜ ਦਿੱਤਾ,

"ਜਿੱਥੋਂ ਤੀਕਰ ਛਾਂ ਤਖ਼ਤ ਦੀ ਅੱਗਾਂ ਹੀ
ਅੱਗਾਂ,
ਚੌਕ ਚੁਰਾਹੇ ਸੜਦੀਆਂ ਪੱਗਾਂ ਹੀ ਪੱਗਾਂ"

ਅਜੇ ਵੀ ਹਾਕਮਾਂ ਦੀ ਮਨੁੱਖੀ ਮਾਸ ਭੁੰਨਣ ਦੀ ਪਿਆਸ ਖਤਮ ਨਹੀਂ ਹੋਈ ਸੀ, ਉਹਨਾਂ ਨੇ ਏਨੀ ਅੱਗ ਵਰ੍ਹਾਈ ਕਿ ਇਸ ਕੌਮ ਦੇ ੨੫੦੦੦ ਦੇ ਕਰੀਬ ਨੌਜੁਆਨ ਉਸ ਅੱਗ ਵਿਚ ਲਾਵਾਰਸ ਲਾਸ਼ਾਂ ਬਣ ਗਏ।

ਜਦੋਂ-ਜਦੋਂ ਵੀ ਇਸ ਕੌਮ ਨੇ ਹਾਕਮਾਂ ਤੋਂ ਆਜ਼ਾਦੀ ਦੇ ਰੁੱਖ ਦੀ ਥੋੜੀ ਜਿਹੀ ਵੀ ਥਾਂ ਮੰਗੀ, ਤਦੋਂ-ਤਦੋਂ ਜ਼ਾਲਮ ਹਾਕਮਾਂ ਨੇ ਧੁੱਪ, ਅੱਗ ਤੇ ਸੇਕ ਹੀ ਦਿੱਤਾ। ਢੱਠੇ ਅਕਾਲ ਤਖ਼ਤ ਦਾ ਸੇਕ, ਗਲਾਂ ਵਿਚ ਪਾਏ ਬਲਦੇ ਟਾਇਰਾਂ ਦਾ ਸੇਕ, ਸਿਵਿਆਂ ਵਿਚ ਸੜ੍ਹ ਰਹੀਆਂ ਲਾਵਾਰਸ ਲਾਸ਼ਾਂ ਦਾ ਸੇਕ, ਬਸ ਸੇਕ ਹੀ ਸੇਕ।

ਹੁਣ ਇਹ ਕੌਮ, ਜੋ ਕਦੇ ਜੁਝਾਰੂਆਂ, ਯੋਧਿਆਂ ਦੀ ਹੁੰਦੀ ਸੀ, ਘੇਸਲ ਵੱਟ ਕੇ ਪੈ ਗਈ ਹੈ, ਜਾਂ ਕਹਿ ਲਉ ਲੜ੍ਹਨ ਦੀ ਤਾਕਤ ਨਾ ਰਹਿ ਜਾਣ ਕਰਕੇ ਨਚਾਰਾਂ ਦੀ ਕੌਮ ਬਣਦੀ ਜਾ ਰਹੀ ਹੈ। ਹੁਣ ਭੰਗੜੇ ਗਿੱਧੇ ਵਿਚ ਇਹਨਾਂ ਦੀ ਝੰਡੀ ਹੈ, ਜਿਹੜੀ ਝੰਡੀ ਕਦੇ ਕੁਰਬਾਨੀਆਂ ਦੇਣ ਵਿਚ ਸਭ ਤੋਂ ਉੱਚੀ ਹੁੰਦੀ ਸੀ,

"ਅੱਜ ਤਪਦੀ ਭੱਠੀ ਬਣ ਗਈ ਮੇਰੀ ਚੂੜੇ ਵਾਲੀ ਬਾਂਹ,
ਅੱਜ ਵਿਚ ਸ਼ਹੀਦੀ ਝੰਡਿਆਂ ਹੈ ਮੇਰਾ ਝੰਡਾ 'ਤਾਂਹ"

ਜ਼ਾਲਮ ਦੀ ਘੰਡੀ ਮਰੋੜਨ ਵਾਲੇ ਹੱਥ ਅੱਜ ਆਪਣੀ ਭੈਣ ਦਾ ਹੱਥ ਫੜ੍ਹ ਕੇ,

"ਤੂੰ ਨੀ ਬੋਲਦੀ ਰਕਾਨੇ, ਤੂੰ ਨੀ ਬੋਲਦੀ ਤੇਰੇ 'ਚ ਤੇਰਾ ਯਾਰ ਬੋਲਦਾ......"

ਗਾਣੇ 'ਤੇ ਭੰਗੜਾ ਪਾ ਰਹੇ ਹਨ। ਖੈਰ ਕਸੂਰ ਇਹਨਾਂ ਦਾ ਵੀ ਨਹੀਂ, ਹਾਕਮਾਂ ਦਾ ਪੂਰਾ ਜੋਰ ਹੀ ਇਸ ਗੱਲ 'ਤੇ ਲੱਗਿਆ ਹੋਇਆ ਸੀ, ਤੇ ਹੈ ਕਿ ਏਸ ਜੁਝਾਰੂ ਕੌਮ ਨੂੰ ਕਿਵੇਂ ਨਾ ਕਿਵੇਂ ਘਸਿਆਰੀ ਤੇ ਖ਼ੁਸਰੀ ਜਿਹੀ ਬਣਾ ਕੇ ਰੱਖ ਦਿੱਤਾ ਜਾਵੇ। ਸਾਡੀਆਂ ਕੁੜੀਆਂ ਸਟੇਜ਼ਾਂ 'ਤੇ ਚੜ੍ਹ ਕੇ ਨੱਚਦੀਆਂ ਹਨ ਜਾਂ ਕਈ ਕੁਝ ਹੋਰ ਵੀ ਗੰਦ ਮੰਦ ਕਰਦੀਆਂ ਹਨ ਤੇ ਹੇਠਾ ਬੈਠੇ ਤਮਾਸ਼ਬੀਨ ਲੋਕ,

ਜਿਹਨਾਂ ਵਿਚ ਹਕੂਮਤਾਂ ਦੇ ਪਿਆਦੇ ਵੀ ਸ਼ਾਮਲ ਹੁੰਦੇ ਹਨ, ਥੱਲੇ ਬੈਠੇ ਤਾੜੀਆਂ ਮਾਰਦੇ ਹਨ ਤੇ ਵਾਹ-ਵਾਹ ਕਰਦੇ ਹਨ, ਤੇ ਕਦੇ ਕਦੇ ਜਦੋਂ ਬਾਹਲਾ 'ਸਵਾਦ' ਆਵੇ ਤਾਂ ਉੱਠ ਕੇ ਨੋਟ ਵਾਰ ਕੇ ਵੀ ਸੁੱਟ ਆਉਦੇ ਹਨ। ਜਿਵੇਂ ਬਦਨਾਮ ਥਾਵਾਂ 'ਤੇ ਲੋਕ ਕੰਜਰੀਆਂ ਉੱਤੋਂ ਦੀ ਵਾਰਨੇ ਕਰਦੇ ਸਨ। ਖ਼ੈਰ......

ਕਿਸੇ ਮਾੜੀ ਕੌਮ ਨਾਲ ਏਨਾ ਕੁਝ ਹਇਆ ਹੁੰਦਾ ਤਾਂ ਸ਼ਾਇਦ ਹੁਣ ਤੱਕ ਉਸ ਦਾ ਧਰਤੀ ਤੋਂ ਨਾਮੋ-ਨਿਸ਼ਾਨ ਮਿਟ ਗਿਆ ਹੁੰਦਾ। ਇਹੀ ਕੌਮ ਹੈ ਜਿਹੜੀ ਏਨੀਆਂ ਮਾਰਾਂ ਸਹਿ ਕੇ ਵੀ ਜਿਊਂਦੀ ਫਿਰਦੀ ਹੈ (ਚਾਹੇ ਬੇਅਣਖ਼ੇ ਤੇ ਬੇਗ਼ੈਰਤੇ ਹੋ ਕੇ ਜਿਊਂਣ ਨਾਲੋਂ ਮਰ ਜਾਣਾ ਹਜ਼ਾਰ ਗੁਣਾ ਚੰਗਾ ਹੈ, ਪਰ ਆਸ ਹੈ ਕੇ ਕਦੇ ਨਾ ਕਦੇ ਤਾਂ ਅਸੀਂ ਉੱਠਾਂਗੇ ਹੀ) ਭਾਂਵੇ ਜ਼ਾਲਮ ਦੀਆਂ ਗੋਲੀਆਂ ਅਜੇ ਵੀ ਬੰਦ ਨਹੀਂ ਹੋਈਆਂ। ਕਦੇ ਮੌੜ ਮੰਡੀ ਤੇ ਕਦੇ ਬੰਬਈ ਵਿਚ ਗੋਲੀਆਂ ਚੱਲਦੀਆਂ ਹਨ ਤੇ ਸੁਨਾਮ ਅਤੇ ਜਾਮਾਰਾਏ ਵਿਚ ਸੋਗ ਪੈ ਜਾਂਦਾ ਹੈ।

ਪ੍ਰਮਾਤਮਾਂ ਮਿਹਰ ਕਰੇ ਇਸ ਕੌਮ 'ਤੇ...... ਤਾਂ ਕਿ ਮਨੁੱਖਤਾ ਦਾ ਭਲਾ ਲੋਚਣ ਵਾਲੀ ਏਸ ਕੌਮ ਦਾ ਆਪਣਾ ਵੀ ਮਾੜਾ ਮੋਟਾ ਭਲਾ ਹੋ ਜਾਵੇ। ਅਕਾਲ ਪੁਰਖ਼ ਤਾਕਤ ਬਖ਼ਸ਼ੇ ਤਾਂ ਕਿ ਗ਼ਫਲਤ ਦੀ ਨੀਂਦੇ ਸੁੱਤੀ ਹੋਈ ਇਸ ਕੌਮ ਦੇ ਨੌਜੁਆਨਾਂ ਨੂੰ ਛੇਤੀ ਜਾਗ ਆ ਜਾਵੇ ਤੇ ਉਹ ਜ਼ਾਲਮਾਂ ਤੋਂ ਆਪਣੇ ਹਿੱਸੇ ਦੀ 'ਛਾਂ' ਖੋਹ ਕੇ ੧੫੦ ਸਾਲਾਂ ਤੋਂ ਤਪ ਰਹੀ ਕੌਮ ਨੂੰ ਕੁਝ ਠੰਡ ਪਹੁਚਾਉਣ।

ਮੈਂ ਇਸੇ ਕੌਮ ਦਾ ਇਕ ਧੁੱਪ ਵਿਚ ਸੜ੍ਹ ਰਿਹਾ ਨੌਜੁਆਨ ਅਕਾਲ ਪੁਰਖ਼ ਦੇ ਚਰਨਾਂ ਵਿਚ ਇਹੀ ਜੋਦੜੀ ਕਰਦਾ ਹਾਂ ਤੇ ਆਪਣੇ ਵੀਰਾਂ ਨੂੰ ਆਵਾਜ਼ ਮਾਰਦਾਂ ਹਾਂ ਕਿ ਆਉ ਪਾਣੀਆਂ ਦੇ ਨਾਂ 'ਤੇ ਵਸਦੇ ਸਾਡੇ ਦੇਸ਼ ਨੂੰ ਆਗਾਂ ਤੋਂ ਬਚਾਈਏ।

"ਵਾੜ ਖ਼ੇਤ ਨੂੰ ਖਾਵਣ ਲੱਗੀ ਕੌਣ ਕਰੂ ਰਖਵਾਲੀ,
ਛਾਵਾਂ ਦੇ ਰੁੱਖ ਲਾਵਣ ਵਾਲੇ ਧੁੱਪੇ ਬੈਠੇ ਮਾਲੀ"

# ਰਾਜ ਬਿਨਾ ਨਹਿ ਧਰਮੁ ਚਲੈ ਹੈਂ.....



ਮਸਲਾ ਇਹ ਨਹੀਂ ਕਿ ਇਹ ਤੁਕ 'ਗੁਰਬਾਣੀ' ਵਿਚੋਂ ਹੈ 'ਦਸਮ ਗ੍ਰੰਥ' ਵਿਚੋਂ, ਰਹਿਤਨਾਮਿਆਂ ਵਿਚੋਂ ਜਾਂ ਕਿਸੇ ਹੋਰ ਇਤਿਹਾਸਕ ਸ੍ਰੋਤ ਵਿਚੋਂ। ਮਸਲਾ ਤਾਂ ਇਹ ਹੈ ਕਿ ਇਸ ਤੁਕ ਪਿੱਛੇ ਜੋ ਵਿਚਾਰ ਹੈ ਉਸ ਨੂੰ ਅਸੀਂ ਮੰਨਦੇ ਹਾਂ ਜਾਂ ਨਹੀਂ। ਇਹ ਗੱਲ ਪੱਥਰ 'ਤੇ ਲੀਕ ਹੈ ਕਿ ਰਾਜ ਤੋਂ ਸੱਖਣੀਆਂ ਕੌਮਾਂ ਕਦੇ ਉੱਤੇ ਨਹੀਂ ਉੱਠ ਸਕਦੀਆਂ। ਰਾਜ ਕੌਮਾਂ ਦੀ ਜਿੰਦ-ਜਾਨ ਹੋਇਆ ਕਰਦੇ ਨੇ। ਬੁੱਧ ਧਰਮ ਦੇ ਦੁਨੀਆਂ ਵਿਚ ਫੈਲਣ ਦਾ ਮੁੱਖ ਕਾਰਨ ਇਹੀ ਸੀ ਕਿ, ਕਲਿੰਗਾ ਦੀ ਲੜਾਈ ਤੋਂ ਬਾਅਦ, ਉਸ ਨੂੰ ਸਮਰਾਟ ਅਸ਼ੋਕ ਨੇ ਅਪਣਾ ਲਿਆ ਸੀ, ਤੇ ਜੋ ਰਾਜੇ ਦਾ ਧਰਮ ਹੋਵੇ ਉਸ ਉੱਤੇ ਕੋਈ ਉਂਗਲ ਨਹੀਂ ਕਰਦਾ। ਰਾਜੇ ਅਸ਼ੋਕ ਨੇ ਵੀ ਪੂਰੀ ਇਮਾਨਦਾਰੀ ਨਾਲ ਬੁੱਧ ਧਰਮ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ। ਸਾਰੀ ਸਰਕਾਰੀ ਤਾਕਤ ਬੁੱਧ ਧਰਮ ਦੇ ਪ੍ਰਚਾਰ ਵਿਚ ਲਾ ਦਿੱਤੀ ਤੇ ਫੇਰ ਇਹ ਧਰਮ ਆਪਣੀ ਜੰਮਣ ਭੋਇੰ ਤੋਂ ਭਾਵੇਂ ਲਗਭਗ ਖਤਮ ਹੋ ਗਿਆ ਪਰ ਦੁਨੀਆਂ ਵਿਚ ਇਕ ਵੱਡੇ ਧਰਮ ਵਜੋਂ ਜਿਊਂਦਾ ਹੈ।

ਦੂਰ ਨਾ ਜਾਓ...... ਮਹਾਰਾਜਾ ਰਣਜੀਤ ਸਿੰਘ ਵੇਲੇ ਦੇ ਖਾਲਸਾ ਰਾਜ ਸਮੇਂ ਸਿਖਾਂ ਦੀ ਗਿਣਤੀ ਵਿਚ ਇਕ ਚਮਤਕਾਰੀ ਵਾਧਾ ਹੋਇਆ ਕਿਉਂ ਜੋ ਮਹਾਰਾਜਾ ਆਪ ਇਕ ਸਿਖ ਸੀ। ਪਰ 'ਖਾਲਸਾ ਰਾਜ' ਖੁੱਸ ਜਾਣ ਪਿੱਛੋਂ ਸਿਖ ਵਸੋਂ ਘਟ ਕੇ ਅੱਧੋਂ ਵੀ ਥੱਲੇ ਚਲੀ ਗਈ (ਭਾਵੇਂ ਇੰਝ ਹੋਣਾ ਨਹੀਂ ਚਾਹੀਦਾ, ਲੋਕਾਂ ਨੂੰ ਸਿਧਾਂਤ ਸਮਝਾਉਣਾ ਵੀ ਜਰੂਰੀ ਹੈ, ਪਰ ਗਿਣਤੀ ਵੀ ਕਿਤੇ ਨਾ ਕਿਤੇ ਤਾਂ ਮਾਈਨੇ ਰੱਖਦੀ ਹੈ)।

ਜਰਮਨੀ ਵਿਚ ਹਿਟਲਰ ਦੇ ਕਹਿਰ ਤੋਂ ਡਰਦਿਆਂ ਨੇ ਬਥੇਰੇ ਯਹੂਦੀਆਂ ਨੇ ਵੱਖ-ਵੱਖ ਦੇਸ਼ਾਂ ਵਿਚ ਸ਼ਰਨ ਲਈ ਤੇ ਬਥੇਰਿਆਂ ਨੇ ਧਰਮ ਤਿਆਗਿਆ। ਪਰ ਯਹੂਦੀਆਂ ਦੇ 'ਆਪਣੇ ਘਰ' ਇਜ਼ਰਾਈਲ ਦੀ ਕਾਇਮੀਂ ਤੋਂ ਬਾਅਦ ਯਹੂਦੀਆਂ ਦੀ ਗਿਣਤੀ ਇਕ ਦਮ ੬੦ ਲੱਖ ਤੋਂ ਵੀ ਟੱਪ ਗਈ। ਥਾਂ ਪੁਰ ਥਾਂ ਖਿੱਲਰੀ ਪਈ ਮੂਸੇ ਦੀ ਉੱਮਤ ਆਪਣੇ ਦੇਸ਼ ਵਿਚ ਇਕੱਠੀ ਹੋ ਗਈ ਤੇ ਅੱਜ ਇਕ ਵੱਡੀ ਸ਼ਕਤੀ ਬਣ ਕੇ ਉੱਭਰ ਰਹੀ ਹੈ। ਇਹ ਰਾਜ ਸ਼ਕਤੀ ਦਾ ਹੀ ਕਮਾਲ ਹੈ।

ਖੁਸ਼ਵੰਤ ਸਿੰਘ ਪੱਤਰਕਾਰ ਅਨੁਸਾਰ ੧੯੪੭ ਤੋਂ ਪਹਿਲਾਂ ਬ੍ਰਾਹਮਣਾ ਦੀ ਗਿਣਤੀ ਸਿਰਫ ੭ ਪ੍ਰਤੀਸ਼ਤ ਸੀ, ਪਰ ਅੱਜ ਭਾਰਤ ਦੇ ਹਰੇਕ ਉੱਚੇ ਅਹੁਦੇ 'ਤੇ ਬਾਹਮਣ ਬੈਠਾ ਹੈ। ਲੋਕ ਸਭਾ, ਵਿਧਾਨ ਸਭਾਵਾਂ, ਮੰਤਰੀਆਂ, ਅਫਸਰਸ਼ਾਹੀ ਤੇ ਹੋਰ ਵੱਡੇ ਸਰਕਾਰੀ ਅਹੁਦਿਆਂ 'ਤੇ ਅੱਜ ੭੦ ਪ੍ਰਤੀਸ਼ਤ ਬਾਹਮਣ ਕਾਬਜ ਹੈ, ਕਿਉਂ...... ਕਿਉਂਕਿ ਰਾਜ ਸ਼ਕਤੀ ਉਹਨਾਂ ਦੇ ਹੱਥ ਹੈ।

ਅਨੇਕਾਂ ਅਜਿਹੀਆਂ ਕੌਮਾਂ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ, ਜਿਹਨਾਂ ਦਾ ਅੱਜ ਧਰਤੀ 'ਤੇ ਨਾਮੋਂ ਨਿਸ਼ਾਨ ਨਹੀਂ ਕਿਉਂਕਿ ਉਹ 'ਰਾਜ' ਤੋਂ ਸੱਖਣੀਆਂ ਸਨ। ......ਖੈਰ

ਇਤਿਹਾਸ ਗਵਾਹ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਦੇ 'ਖਾਲਸਾ ਰਾਜ' ਨੇ ਕੌਮ ਵਿਚ ਇਕ ਨਵੀਂ ਰੂਹ ਫੂਕ ਦਿੱਤੀ ਸੀ। ਹੁਣ ਸਿਖਾਂ ਕੋਲ ਆਪਣਾ ਰਾਜ ਸੀ, ਰਾਜਾ ਸੀ, ਰਾਜਧਾਨੀ ਸੀ। ਭਾਵੇਂ ਉਸ ਰਾਜੇ ਨੂੰ ਵੀ ਸੇਧ 'ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ' ਬਖ਼ਸ਼ਦੇ ਸਨ, ਪਰ ਕੌਮ ਦਾ ਹੌਸਲਾ ਓਸ ਨਿਡਰ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਕਾਰਨ ਪਹਾੜ ਜਿੱਡਾ ਹੋ ਗਿਆ ਸੀ। 'ਪਰਾਏ ਬਾਰਾਂ' 'ਤੇ ਰੁਲਦੀ ਫਿਰਦੀ ਕੌਮ ਦਾ 'ਆਪਣਾ ਘਰ' ਬਣ ਚੁੱਕਾ ਸੀ। ਜਿੱਥੇ ਉਹ ਸ਼ਾਨ ਨਾਲ (ਭਾਵੇਂ ਥੋੜੇ ਸਮੇਂ ਲਈ ਹੀ ਸਹੀ) ਤੁਰਦੇ ਸਨ। ਸਿਖਾਂ ਦਿਆਂ ਬਹੁਤ ਦੁਖਾਂ ਤਕਲੀਫਾਂ ਦਾ ਹੱਲ ਨਿਕਲ ਗਿਆ ਸੀ,

"ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥"

ਵਾਲਾ ਰਾਜ ਸੀ ਇਹ।

ਬਾਦਸ਼ਾਹ ਦੀ ਸ਼ਹਾਦਤ ਤੋਂ ਬਾਅਦ ਇਹ ਰਾਜ ਜਾਂਦਾ ਰਿਹਾ। ਕੌਮ ਫਿਰ ਬੇਘਰੀ ਹੋ ਗਈ ਤੇ ਘੋੜਿਆਂ ਦੀਆਂ ਕਾਠੀਆਂ ਤੇ ਜੰਗਲਾਂ ਵਿਚ ਰਹਿਣ ਲੱਗੀ। ਬਹੁਤ ਚਿਰ ਜੰਗਲਾਂ ਵਿਚ ਰੁਲਦੀ ਰਹੀ ਕੌਮ 'ਕੌਮੀ ਘਰ' ਦੀ ਪ੍ਰਾਪਤੀ ਲਈ ਸੰਘਰਸ਼ ਕਰਦੀ ਰਹੀ ਤੇ ਅੰਤ ਇਸ ਮਿਹਨਤ ਨੂੰ ਫਲ ਵੀ ਲੱਗਿਆ। ਮਿਸਲਾਂ ਦੀ ਏਕਤਾ ਤੋਂ ਬਾਅਦ ਮੁੜ ਕੌਮ ਨੇ ਕੌਮੀ ਘਰ ਦਾ ਕਿਲਾ ਉਸਾਰ ਲਿਆ। ਕੌਮ ਫਿਰ ਖੁਸ਼ਹਾਲ ਵਸਣ ਲੱਗੀ। ਸਾਡੇ ਦੇਸ਼ ਦੀਆਂ ਹੋਰ ਕੌਮਾਂ ਨੂੰ ਵੀ ਅਸੀਂ ਕੋਈ ਦੁੱਖ ਨਹੀਂ ਆਉਣ ਦਿੱਤਾ (ਭਾਵੇਂ ਉਹਨਾਂ ਨੇ ਸਾਡੇ ਨਾਲ ਕਦੇ ਘੱਟ ਨਹੀਂ ਗੁਜ਼ਾਰੀ)। ਇਤਿਹਾਸ ਸਾਖ਼ੀ ਹੈ ਕਿ ੪੦ ਸਾਲਾਂ ਦੇ ਖਾਲਸਾ ਰਾਜ ਦੇ ਇਤਿਹਾਸ ਵਿਚ ਇਕ ਵੀ ਬੰਦਾ ਫਾਂਸੀ ਨਹੀਂ ਲਾਇਆ ਗਿਆ। ਇਹ ਰਾਜ ਸੀ,

"ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥"

ਗੁਰਬਾਣੀ ਦੇ ਆਸ਼ੇ ਅਨੁਸਾਰ,

"ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥"

ਇੱਥੇ ਦੁੱਖ ਕਲੇਸ਼ ਲਈ ਕੋਈ ਥਾਂ ਨਹੀਂ ਸੀ। ਕੋਈ ਕਿਸੇ ਨੂੰ ਤੰਗ ਨਹੀਂ ਕਰਦਾ ਸੀ ਸਭ ਸੁਖੀ ਵਸਦੇ ਸਨ। ਸ਼ਾਹ ਮੁਹੰਮਦ ਵੀ ਗਵਾਹੀ ਭਰਦਾ ਹੈ,

'ਸੁਖੀ ਵਸਣ ਹਿੰਦੂ ਮੁਸਲਮਾਨ ਦੋਵੇਂ, ਅੱਜ ਦੋਹਾਂ ਦੇ ਸਿਰ ਆਫਾਤ ਆਈ,
ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ, ਕਦੇ ਨਹੀਂ ਸੀ ਤੀਸਰੀ ਜਾਤ ਆਈ'

ਸਿਖਾਂ ਦੇ ਰਾਜ ਵਿਚ ਸਾਰੀਆਂ ਕੌਮਾਂ ਖ਼ੁਸ਼ਹਾਲ ਸਨ, ਪਰ ਅੰਗਰੇਜ਼ਾਂ (ਤੀਸਰੀ ਜਾਤ) ਦੇ ਆਉਣ ਨਾਲ ਇਹ ਅਮਨ ਭੰਗ ਹੋ ਗਿਆ।

ਰਾਜ ਖੁੱਸ ਗਿਆ। ਕੌਮ ਫੇਰ ਖੁਆਰ ਹੋਣ ਲੱਗੀ। ਥੋੜੇ ਚਿਰ ਦੀ ਉਦਾਸੀ ਤੋਂ ਬਾਅਦ ਕੌਮ ਫਿਰ ਉੱਠੀ ਤੇ ਗੋਰਿਆਂ ਨਾਲ ਟੱਕਰ ਲੈ ਲਈ। ਗੁਲਾਮ ਰਹਿਣਾ ਇਸ ਕੌਮ ਦੀ ਫਿਤਰਤ ਵਿਚ ਨਹੀਂ ਸੀ। ਧੁਰੋਂ ਆਜ਼ਾਦ, ਅਕਾਲ ਪੁਰਖ਼ ਦੀ ਇਸ ਫੌਜ ਦੇ ਸਿਪਾਹੀਆਂ ਨੇ ਜੱਦੋ-ਜ਼ਹਿਦ ਸ਼ੁਰੂ ਕੀਤੀ। ਬਾਬਾ ਮਹਿਰਾਜ ਸਿੰਘ ਤੋਂ ਲੈ ਕੇ ਸਰਦਾਰ ਊਧਮ ਸਿੰਘ ਤੱਕ ਯੋਧਿਆਂ ਨੇ ਅੰਗਰੇਜ਼ਾਂ ਦੇ ਨਾਸੀਂ ਧੂਆਂ ਲਿਆ ਦਿੱਤਾ। ਕੌਮ ਦੇ ਸੂਰਮਿਆਂ ਨੇ ਕੁੱਲ ਕੁਰਬਾਨੀਆਂ ਵਿਚੋਂ ੮੬% ਕੁਰਬਾਨੀਆਂ ਦਿੱਤੀਆਂ। ਇਹ ਸੋਚ ਕੇ ਕਿ ਗੋਰਿਆਂ ਦੇ ਮਗਰੋਂ ਲਹਿ ਜਾਣ ਤੋਂ ਬਾਅਦ ਸਾਡੀ ਕੌਮ ਦੇ ਹੱਥ ਵੀ ਕੁਝ ਸ਼ਕਤੀ ਆ ਜਾਵੇਗੀ ਤੇ ਕੌਮ ਮੁੜ ਆਪਣੇ ਪੈਰਾਂ ਸਿਰ ਹੋ ਸਕੇਗੀ ਤੇ ਦੇਸ਼ ਪੰਜਾਬ ਦਾ ਮੂੰਹ ਮੱਥਾ ਸਵਾਰ ਸਕੇਗੀ।

ਗੋਰੇ ਤਾਂ ਚਲੇ ਗਏ, ਪਰ ਤਾਕਤ ਸਿਖਾਂ ਦੀ ਥਾਂ 'ਤੇ ਬਾਹਮਣਾ ਦੇ ਹੱਥ ਆ ਗਈ, ਜਾਂ ਕਹਿ ਲਓ ਕਿ ਮੂਰਖ਼ ਸਿਖ ਲੀਡਰਸ਼ਿੱਪ ਨੇ ਆਪਣੇ ਹੱਥ ਆਪ ਵਢਾ ਲਏ ਤੇ ਸਾਰੀ ਸ਼ਕਤੀ ਹਿੰਦੂਆਂ ਨੂੰ ਫੜ੍ਹਾ ਦਿੱਤੀ। ਬਸ ਫੇਰ ਕੀ ਸੀ। ਇਹਨਾਂ ਦਾ ਤਾਂ ਸਾਡੇ ਨਾਲ ਪੁਰਾਣਾ ਵੈਰ ਸੀ। 'ੴ' ਕਹਿਣ ਨਾਲ ਸ਼ੁਰੂ ਹੋਇਆ 'ਸਿਧਾਂਤਕ ਵੈਰ'। ੧੦੦੦ ਸਾਲ ਤੋਂ ਗੁਲਾਮ ਹਿੰਦੂ ਰਾਜ ਸ਼ਕਤੀ ਨੂੰ ਹਾਬੜ ਕੇ ਪੈ ਗਏ ਤੇ ਦੇਸ਼ ਆਜ਼ਾਦ ਕਰਵਾਉਣ ਵਾਲੀ ਕੌਮ ਪਲਾਂ ਵਿਚ ਹੀ ਇਹਨਾਂ ਨੂੰ 'ਜ਼ਰਾਇਮ ਪ੍ਰੇਸ਼ਾ' ਲੱਗਣ ਲੱਗ ਪਈ। ਜ਼ੁਲਮਾਂ ਦਾ ਇਕ ਹੋਰ ਦੌਰ ਸ਼ੁਰੂ ਹੋਇਆ। ਬਾਹਮਣਵਾਦ ਰੂਪੀ ਇਸ ਸ਼ੇਸ਼ਨਾਗ ਨੇ ਕਾਕਾ ਇੰਦਰਜੀਤ ਸਿੰਘ ਕਰਨਾਲ ਤੋਂ ਲੈ ਕੇ ਭਾਈ ਹਰਮੰਦਰ ਸਿੰਘ ਡੱਬਵਾਲੀ ਤੱਕ ਲੱਖਾਂ ਨੌਜੁਆਨਾਂ ਨੂੰ ਸਬੂਤੇ ਹੀ ਨਿਗਲ ਲਿਆ।

੧੮੪੯ ਤੋਂ ਲੈ ਕੇ ਅੱਜ ਤੱਕ ਕੌਮ ਦੀ ਖ਼ੁਆਰੀ ਦਾ ਇਕੋ ਇਕ ਕਾਰਨ ਸਾਡੇ ਰਾਜ ਦਾ ਖੁੱਸਣਾ ਹੈ। ਲੱਖਾਂ ਨਿਹੱਕੇ ਗੱਭਰੂਆਂ ਦਾ ਖ਼ੂਨ ਸਿਰਫ ਇਸੇ ਲਈ ਡੁੱਲਿਆ ਕਿਉਂਕਿ ਸਾਡੇ ਕੋਲ ਆਪਣਾ ਦੇਸ਼ ਨਹੀਂ।

ਕੀ ਕੌਮ ਨੂੰ ਅਜੇ ਵੀ ਇਹ ਸਮਝ ਨਹੀਂ ਆ ਰਹੀ ਕਿ ਗੁਲਾਮ ਹੋਣ ਕਾਰਨ ਹੀ ਸਾਨੂੰ ਨਿੱਤ ਦਿਹਾੜੀ ਨਵੀਆਂ ਮੁਸੀਬਤਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਕੌਮ ਨੂੰ ਵਿਚਾਰੀ ਨੂੰ ਕਿੱਥੋਂ ਸਮਝ ਆਉਣੀ ਹੈ ਜਦੋਂ ਜਥੇਦਾਰਾਂ ਨੂੰ ਹੀ ਸਮਝ ਨਹੀਂ ਆਈ। ਸਾਡੇ ਹੱਕਾਂ ਦਾ ਮਾਰੇ ਜਾਣਾ, ਧਾਰਮਿਕ ਸਥਾਨਾਂ ਦੀ ਬੇਹੁਰਮਤੀ, ਬੇਕਸੂਰੀਆਂ ਜਾਨਾਂ ਦਾ ਸਰਕਾਰੀ ਗੋਲੀਆਂ ਦੇ ਨਿਸ਼ਾਨੇ ਬਣ ਜਾਣਾ, ਧੀਆਂ-ਭੈਣਾ ਦੀ ਥਾਣਿਆਂ ਦੇ ਟਾਰਚਰ ਰੂਮਾਂ ਵਿਚ ਹੁੰਦੀ ਬੇਪੱਤੀ, ਲਾਵਾਰਸ ਲਾਸ਼ਾਂ ਕਹਿ ਕੇ ਫੂਕੇ ਗਏ ਹਜ਼ਾਰਾਂ ਗੱਭਰੂਆਂ ਦੇ ਬੇਆਸਰੇ ਧੱਕੇ ਖਾ ਰਹੇ ਬੁੱਢੇ ਬਾਪੂ, ਪੁੱਤਰਾਂ ਦੀ ਯਾਦ ਵਿਚ ਵਿਲਕਦੀਆਂ ਮਾਈਆਂ...... ਇਹ ਸਭ ਕੁਝ ਗੁਲਾਮਾਂ ਨਾਲ ਹੁੰਦਾ ਆਇਆ ਹੈ ਤੇ ਸਾਡੇ

ਨਾਲ ਵੀ ਲਗਾਤਾਰ ਹੋ ਰਿਹਾ ਹੈ। ਇਸ ਸਭ ਦਾ ਇਕ ਮਾਤਰ ਹੱਲ ਹੈ ਸਾਡੀ ਆਜ਼ਾਦੀ...... ਰਾਜ ਦੀ ਪ੍ਰਾਪਤੀ। ਸਾਡੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਸਾਡਾ ਆਪਣਾ ਰਾਜ ਹੈ। ਅੱਜ ਜੋ ਨਿੱਤ ਨਵੇਂ ਸੂਰਜ ਸਾਨੂੰ ਨਵੇਂ ਚੈਲੇਂਜ਼ ਹੋ ਰਹੇ ਹਨ ਇਹ ਸਭ ਸਾਡੇ ਆਪਣੇ ਰਾਜ ਤੋਂ ਬਾਅਦ ਹੀ ਬੰਦ ਹੋਣਗੇ। ਕੋਈ ਆਰ.ਐਸ.ਐਸ. ਨਾਮ ਦੀ ਜਥੇਬੰਦੀ ਹਿੱਕ ਥਾਪੜ ਕੇ ਨਹੀਂ ਕਹਿ ਸਕੇਗੀ ਕਿ 'ਸਿਖ ਹਿੰਦੂਆਂ ਦਾ ਹਿੱਸਾ ਹਨ', ਕੋਈ ਸਰਸੇ ਆਲਾ ਪਖੰਡੀ 'ਦਸਵੇਂ ਪਾਤਸ਼ਾਹ' ਦੀ ਰੀਸ ਨਹੀਂ ਕਰੇਗਾ, ਕੋਈ ਨੂਰਮਹਿਲੀਆ ਭਈਆ ਪੰਜਾਬ ਦੀਆਂ ਜਵਾਨ ਕੁੜੀਆਂ ਨੂੰ ਮਾਨਸਿਕ ਤੌਰ 'ਤੇ ਗੁਲਾਮ ਬਣਾ ਕੇ ਆਪਣੇ ਡੇਰੇ ਵਿਚ ਨਹੀਂ ਰੱਖ ਸਕੇਗਾ, ਕੋਈ ਭਨਿਆਰੇ ਦਾ ਸਾਧ 'ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਬਰਾਬਰ ਆਪਣੇ ਕੂੜ ਗ੍ਰੰਥ ਨੂੰ ਨਹੀਂ ਰੱਖ ਸਕੇਗਾ।

ਫੇਰ 'ਪਰਾਏ ਬਾਰਾਂ' ਵਿਚ ਰੁਲ ਰਹੀ ਗੁਰੂ ਨਾਨਕ ਦੀ ਉੱਮਤ ਨੂੰ ੪ ਰੁਪੈ ਆਟਾ ਤੇ ੨੦ ਰੁਪੈ ਦਾਲ ਪਿੱਛੇ ਰੁਲਣਾ ਨਹੀਂ ਪਵੇਗਾ। ਸਾਰੇ ਦੇਸ਼ ਦਾ ਢਿੱਡ ਭਰਨ ਵਾਲੇ ਦੇਸ਼ (ਪੰਜਾਬ) ਦੇ ਲੋਕ ਜੇ ਅੱਜ ੪ ਰੁਪੈ ਆਟੇ ਨੂੰ ਵੀ ਵਿਲਕ ਰਹੇ ਨੇ ਤਾਂ ਇਸ ਦਾ ਕਾਰਨ ਵੀ ਸਾਡੀ ਗੁਲਾਮੀਂ ਹੀ ਹੈ। ਸਾਡਾ ਸਾਰਾ ਕੁਝ ਲੁੱਟ ਕੇ ਦਿੱਲੀ ਭੇਜਿਆ ਜਾ ਰਿਹਾ ਹੈ ਤੇ ਅਸੀਂ ਦਿਨੋ ਦਿਨ ਅਰਸ਼ ਤੋਂ ਫਰਸ਼ 'ਤੇ ਆ ਰਹੇ ਹਾਂ। ਦੁਨੀਆਂ 'ਤੇ ਕੋਈ ਵੀ ਆਦਮੀਂ ਜਦੋਂ ਕੋਈ ਚੀਜ਼ ਬਣਾਉਂਦਾ ਜਾਂ ਪੈਦਾ ਕਰਦਾ ਹੈ ਤਾਂ ਵੇਚਣ ਲੱਗਿਆ ਉਹ ਖੁਦ ਉਸ ਚੀਜ਼ ਦਾ ਰੇਟ ਤਹਿ ਕਰਦਾ ਹੈ। ਜੇ ਆਪ ਤਹਿ ਨਹੀਂ ਵੀ ਕਰਦਾ ਤਾਂ ਉਸ ਨੂੰ ਉਸ ਦੀ ਮਿਹਨਤ ਦਾ ਮੁੱਲ ਪੂਰਾ ਤਾਂ ਮਿਲਦਾ ਹੀ ਹੈ। ਪਰ...... ਰੇਹਾਂ ਸਪਰੇਹਾਂ ਪਾ ਕੇ, ਸੱਪਾਂ ਦੀਆਂ ਸਿਰੀਆਂ ਮਿੱਧ ਕੇ, ਰਾਤਾਂ ਨੂੰ ਪਾਣੀ ਦੀਆਂ ਵਾਰੀਆਂ ਲਾ ਕੇ ਸਖ਼ਤ ਮਿਹਨਤ ਤੋਂ ਬਾਅਦ ਪੈਦਾ ਕੀਤੀ ਤੁਹਾਡੀ ਫਸਲ ਦਾ ਰੇਟ ਦਿੱਲੀ ਦੀਆਂ ਰੰਗੀਨ ਕੋਠੀਆਂ ਵਿਚ ਤਹਿ ਕੀਤਾ ਜਾਂਦਾ ਹੈ। ਤੇ ਜੇ ਅਸੀਂ ਕਦੇ ਕਹਿ ਦੇਈਏ ਕਿ ਇਹ ਰੇਟ ਘੱਟ ਹੈ ਜਾਂ ਸਾਨੂੰ ਮਨਜ਼ੂਰ ਨਹੀਂ ਤਾਂ ਅਗਲੇ ਸਾਫ਼ ਸ਼ਬਦਾਂ ਵਿਚ ਕਹਿ ਦਿੰਦੇ ਹਨ, "ਰੇਟ ਤੋਂ ਯਹੀ ਮਿਲੇਗਾ, ਅਗਰ ਬੇਚਨੀ ਹੈ ਤੋਂ ਬੇਚੋ ਨਹੀਂ ਤੋ ਘਰ ਲੇ ਜਾਓ......" (ਕੇਂਦਰੀ ਖੇਤੀ ਮੰਤਰੀ ਦਾ ਐਤਕੀ ਦਾ ਬਿਆਨ)।

ਜੇ ਤਾਂ ਤੁਸੀਂ ਕਦੇ ਕੋਈ ਜੁਰਮ ਕਰ ਦਿਉ ਤਾਂ ਕੈਦਾਂ, ਕਾਲ ਕੋਠੜੀਆਂ ਤੇ ਫਾਂਸੀਆਂ,......ਤੇ ਜੇ ਕਦੇ ਕਿਸੇ ਨੇ ਤੁਹਾਡੇ ਨਾਲ ਧੱਕਾ ਕੀਤਾ ਹੋਵੇ ਤੇ ਤੁਸੀਂ ਉਸ ਦੀ ਗਲਤੀ ਦੀ ਸ਼ਿਕਾਇਤ ਕਰੋਂ ਤਾਂ ਗਲਤੀ ਕਰਨ ਵਾਲੇ ਨੂੰ 'ਜੈਡ ਸੁਰੱਖਿਆ'। ਇਹ ਕਿੱਥੋਂ ਦਾ ਨਿਆਂ ਹੈ...... ਹੁਣ ਤੁਸੀਓਂ ਦੱਸੋ ਇਹ ਕਿੱਥੋਂ ਦੀ ਆਜ਼ਾਦੀ ਹੈ।

ਸਾਧ ਸੰਗਤ ਜੀ ਫੈਸਲਾ ਤੁਸੀਂ ਆਪ ਕਰਨਾ ਹੈ। ਜਥੇਦਾਰਾਂ ਵੱਲ ਬਹੁਤਾ ਨਾ ਝਾਕੋ। ਇਹ ਤਾਂ ਵਿਚਾਰੇ ਆਪ ਕਿਸੇ ਹੋਰ ਪਾਸੇ ਵੱਲ ਨੂੰ ਝਾਕ ਰਹੇ ਨੇ। ਜਿਹੜਾ ਕੁਝ ਇਹਨਾਂ ਨੂੰ ਬੋਲਣ ਲਈ ਕਿਹਾ ਜਾਂਦਾ ਹੈ ਇਹ ਤਾਂ ਵਿਚਾਰੇ ਉਹੀ ਬੋਲਦੇ ਨੇ। ਜਿਵੇਂ ਸਾਡੇ ਗੁਆਂਢੀਆਂ ਦਾ ਤੋਤਾ ਮਿੱਠੂ ਰਾਮ ਬੋਲਦਾ ਹੈ। ਉਸ ਤੋਤੇ ਨੂੰ ਪੁੱਛੋ, "ਮਿੱਠੂ ਰਾਮ ਚੂਰੀ ਖਾਣੀ ਐਂ" ਉਹ ਕਹੇਗਾ, "ਖਾਨੀ ਐਂ"। ਫੇਰ ਕਹੋ, "ਕਹਿ ਕਿ ਮੈਂ ਪਿੰਜਰੇ ਵਿਚ ਹੀ ਖੁਸ਼ ਹਾਂ", ਉਹ ਬੋਲਦੈ, "ਮੈਂ ਪਿੰਜਰੇ 'ਚ

ਈ ਖੁਸ ਆਂ"। ਇਹਨਾਂ ਵਿਚਾਰਿਆਂ ਦਾ ਵੀ ਉਹੀ ਹਾਲ ਐ। ਅਮਰੀਕਾ ਵਿਚ 'ਖਾਲਸਤਾਨ' ਦੀਆਂ ਬੜਕਾਂ ਮਾਰਦੇ ਏਥੇ ਆ ਕੇ 'ਭਿੱਜੀ ਬਿੱਲੀ' ਬਣ ਜਾਂਦੇ ਨੇ ਤੇ ਉਹਨਾਂ ਤੁਕਾਂ ਜਿਨ੍ਹਾਂ ਵਿਚ ਮਾੜੀ ਮੋਟੀ 'ਰਾਜ' ਦੀ ਗੱਲ ਆਉਂਦੀ ਹੈ, (ਭਾਵੇਂ ਉਹ ਤੁਕਾਂ ਪੁਰਾਤਨ ਇਤਿਹਾਸਕ ਗ੍ਰੰਥਾਂ ਵਿਚੋਂ ਹੀ ਹੋਣ) ਨੂੰ ਮੰਨਣ ਤੋਂ ਵੀ ਇਨਕਾਰੀ ਹੋ ਜਾਂਦੇ ਨੇ।

ਪ੍ਰਸਿੱਧ ਸਾਹਿਤਕਾਰ ਸੰਤ ਸਿੰਘ ਸੇਖੋਂ ਕਹਿੰਦਾ ਹੁੰਦਾ ਸੀ, "ਸਿੱਖਾਂ ਵਿਚ ਰਾਜ ਕਰਨ ਦੀ ਭਾਵਨਾ ਮਰ ਗਈ ਐ"। ਉਸ ਦੀ ਇਹ ਗੱਲ ਜਵਾਂ ਸੱਚ ਹੈ। ਉਹ ਤਾਂ ਇੱਥੋਂ ਤੱਕ ਕਹਿੰਦਾ ਹੁੰਦਾ ਸੀ, "ਪੰਜਾਬੀ ਜ਼ੁਬਾਨ ਦਾ ਭਵਿੱਖ ਇਸੇ ਲਈ ਮਾੜਾ ਹੈ ਕਿ ਇਹ ਗੁਲਾਮ ਜ਼ੁਬਾਨ ਹੈ। ਸਿਰਫ ਆਜ਼ਾਦ ਦੇਸ਼ਾਂ ਦੀ ਜ਼ੁਬਾਨ ਹੀ ਵੱਡੀ ਹੋ ਸਕਦੀ ਹੈ, ਸ਼ਾਹੀ ਬੋਲੀ......"

(ਬਲਵੰਤ ਗਾਰਗੀ ਦੁਆਰਾ ਲਿਖੇ ਗਏ ਸੰਤ ਸਿੰਘ ਸੇਖੋਂ ਦੇ ਰੇਕਾ ਚਿੱਤਰ ਵਿਚੋਂ)

......ਤੇ ਜੇ ਸਾਡੀ ਬੋਲੀ ਤੱਕ ਤਰੱਕੀ ਨਹੀਂ ਕਰ ਸਕਦੀ ਕਿਉਂਕਿ ਅਸੀਂ ਗੁਲਾਮ ਹਾਂ ਤਾਂ ਹੋਰਨਾਂ ਖੇਤਰਾਂ ਵਿਚ ਕੌਮ ਤਰੱਕੀ ਕਿਵੇਂ ਕਰੇਗੀ। ਸੋ, 'ਸੌ ਹੱਥ ਰੱਸਾ ਸਿਰੇ 'ਤੇ ਗੰਢ'। ਜੇ ਅਸੀਂ ਆਪਣਾ, ਆਪਣੀ ਕੌਮ ਦਾ ਭਲਾ ਚਾਹੁੰਦੇ ਹਾਂ, ਚੰਗਾ ਜੀਵਨ ਚਾਹੁੰਦੇ ਹਾਂ ਤਾਂ ਸਾਨੂੰ ਬੇਘਰਿਆਂ ਨੂੰ 'ਆਪਣਾ ਘਰ' ਉਸਾਰਨ ਦੇ ਉਪਰਾਲੇ ਸ਼ੁਰੂ ਕਰਨੇ ਹੀ ਪੈਣਗੇ। ਯਾਦ ਰੱਖੋ ਆਪਣਾ ਘਰ ਭਾਵੇਂ ਛੋਟਾ ਹੀ ਹੋਵੇ ਆਪਣਾ ਤਾਂ ਆਪਣਾ ਹੀ ਹੁੰਦਾ ਹੈ।

ਆਓ ਕਿਸੇ ਐਸੇ ਦੇਸ਼ ਕਾਲ ਦੀ ਘਾੜਣਾ ਕਰੀਏ, ਜਿਸ ਨੂੰ ਵੇਖ ਕੇ ਲੋਕ ਕਹਿਣ,

"ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥"

# ਭਰੂਣ ਹੱਤਿਆ ਪਾਪ ਹੈ......?



ਅੱਜ ਕੱਲ ਜਿਸ ਸਮਾਜਿਕ ਬੁਰਾਈ ਦਾ ਸਭ ਤੋਂ ਵੱਧ ਰੌਲਾ ਪੈ ਰਿਹਾ ਹੈ, ਉਹ ਹੈ- ਕੰਨਿਆਂ ਭਰੂਣ ਹੱਤਿਆ। ਪੋਲੀਓ ਬੂੰਦਾਂ ਤੋਂ ਬਾਅਦ ਸ਼ਾਇਦ ਭਰੂਣ ਹੱਤਿਆ ਹੀ ਹੈ ਜਿਸ ਦੇ ਹਿੱਸੇ ਏਨਾ ਸਰਕਾਰੀ ਪ੍ਰਚਾਰ ਆਇਆ ਹੈ। ਟੈਲੀਵੀਯਨ ਉੱਤੇ ਇਸ ਬੁਰਾਈ ਦੇ ਵਿਰੁੱਧ ਵਾਧੂ ਪ੍ਰਚਾਰ ਕੀਤਾ ਜਾ ਰਿਹਾ ਹੈ ਤੇ ਅਖ਼ਬਾਰਾਂ ਵਿਚ ਇਸ ਦੇ ਵਿਰੁੱਧ ਵੱਡੇ ਵੱਡੇ ਸਰਕਾਰੀ ਇਸ਼ਤਿਹਾਰ ਦਿੱਤੇ ਜਾ ਰਹੇ ਨੇ। ਏਥੋਂ ਤੱਕ ਕਿ ਇਸ ਦੇ ਵਿਰੁੱਧ ਫਿਲਮਾਂ ਵੀ ਬਣ ਚੁੱਕੀਆਂ ਨੇ। ਸਰਕਾਰ ਦੇ ਨਾਲ ਨਾਲ ਸੈਂਕੜੇ ਐਨ. ਜੀ. ਓ. ਸੰਸਥਾਵਾਂ ਵੀ ਭਰੂਣ ਹੱਤਿਆ ਵਿਰੁੱਧ ਡਟੀਆਂ ਹੋਈਆਂ ਹਨ। ਜਥੇਦਾਰ ਸਾਹਬ ਨੇ ਵੀ ਇਸ ਦੇ ਵਿਰੁੱਧ ਹੁਕਮਨਾਮਾਂ ਜਾਰੀ ਕੀਤਾ ਹੈ। ਹੋਰ ਵੀ ਹਜ਼ਾਰਾਂ ਕੁਝ ਇਸ ਦੇ ਖਿਲਾਫ ਹੋ ਰਿਹਾ ਹੈ, ਪਰ......... ਤੁਹਾਨੂੰ ਨਹੀਂ ਲੱਗਦਾ ਕਿ ਅੱਜ ਤੱਕ ਕਦੇ ਵੀ ਕਿਸੇ ਨੇ ਇਹ ਜਾਨਣ ਦੀ ਤਾਂ ਕੋਸ਼ਿਸ਼ ਹੀ ਨਹੀਂ ਕੀਤੀ ਕਿ ਲੋਕ ਕੁੜੀਆਂ ਮਾਰਦੇ ਕਿਉਂ ਨੇ......... ਉਹ ਕੀ ਕਾਰਨ ਹਨ ਜਿਨ੍ਹਾਂ ਨੇ ਭਰੂਣ ਹੱਤਿਆ ਨਾਮ ਦੀ ਬੀਮਾਰੀ ਨੂੰ ਜਨਮ ਦਿੱਤਾ।

ਸ਼ਾਇਦ ਤੁਸੀਂ ਮੇਰੀ ਇਸ ਗੱਲ ਨਾਲ ਸਹਿਮਤ ਹੋਵੋਂਗੇ ਕਿ ਅੱਜ ਤੋਂ ੧੫-੨੦ ਸਾਲ ਪਹਿਲਾਂ ਤੱਕ ਕਦੇ ਕਿਸੇ ਨੇ 'ਭਰੂਣ ਹੱਤਿਆ' ਸ਼ਬਦ ਵੀ ਨਹੀਂ ਸੁਣਿਆਂ ਸੀ, ਫੇਰ ਕੀ ਕਾਰਨ ਹਨ ਕਿ ਇਹ ਸਮੱਸਿਆ ਏਨੀ ਛੇਤੀ ਏਡਾ ਘਾਤਕ ਰੂਪ ਲੈ ਗਈ। ਕੀ ਦਾਜ ਦੀ ਸਮੱਸਿਆ ਭਰੂਣ ਹੱਤਿਆ ਦਾ ਮੁੱਖ ਕਾਰਨ ਹੈ?....... ਜਾਂ ਕੀ ਮੁੰਡਿਆਂ ਦੇ ਵਿਆਹਾਂ ਤੋਂ ਹੋਣ ਵਾਲੀ 'ਕਮਾਈ' ਲੋਕਾਂ ਨੂੰ ਧੀਆਂ ਜੰਮਣ ਤੋਂ ਰੋਕਦੀ ਹੈ?........ ਨਹੀਂ......... ਕਾਰਨ ਇਸ ਤੋਂ ਵੀ ਕਿਤੇ ਵੱਡੇ ਨੇ...........।

ਗੱਲ ਸ਼ੁਰੂ ਕਰਦੇ ਹਾਂ ਐਤਕੀਂ ਦੀ ਲੋਹੜੀ ਤੋਂ......... ਐਤਕੀ ਪੰਜਾਬ ਵਿਚ ਕਈ ਥਾਈਂ

ਕੁੜੀਆਂ ਦੀ ਲੋਹੜੀ ਮਨਾ ਕੇ ਭਰੂਣ ਹੱਤਿਆ ਦੇ ਵਿਰੁੱਧ ਆਵਾਜ਼ ਉਠਾਈ ਗਈ। ਪੰਜਾਬ ਸਰਕਾਰ ਨੇ ਵੀ ਇਕ ਲੋਹੜੀ ਦਾ 'ਪ੍ਰੋਗਰਾਮ' ਕੀਤਾ, ਜਿਸ ਵਿਚ ਕੁੜੀਆਂ ਦੀ ਲੋਹੜੀ ਮਨਾਈ ਗਈ......... ਪਰ ਮਨਾਈ ਕਿਵੇਂ ਗਈ......... ਸਟੇਜ 'ਤੇ ਕੁੜੀਆਂ ਨੂੰ ਨਚਾ ਕੇ ਜਾਂ ਸਿੱਧਾ ਕਹਿ ਲਉ ਕਿ ਆਰਕੈਸਟਰਾ ਵਾਲੀਆਂ ਕੁੜੀਆਂ ਦੇ ਠੁਮਕੇ ਵੇਖ ਕੇ। ਇਸ ਗੱਲ ਵਿਚ ਰਤਾ ਝੂਠ ਨਹੀਂ ਕਿ ਇਸ ਆਰਕੈਸਟਰਾ ਕਲਚਰ ਜਾਂ ਸੱਭਿਆਚਾਰਕ? ਗਰੁੱਪਾਂ ਦੇ ਨਾਮ 'ਤੇ ਪੈ ਰਹੇ ਗੰਦ ਨੇ ਵੀ ਔਰਤਾਂ ਨੂੰ ਇਕ ਨੁਮਾਇਸ਼ ਦੀ ਚੀਜ਼ ਬਣਾ ਕੇ ਰੱਖ ਦਿੱਤਾ ਹੈ। ਕਦੇ ਉਹ ਵੀ ਜਮਾਨਾ ਸੀ ਜਦੋਂ ਤੀਆਂ ਵਿਚ ਮੁੰਡਿਆਂ ਦੇ ਜਾਣ ਦੀ ਮਨਾਹੀ ਹੁੰਦੀ ਸੀ, ਕੁੜੀਆਂ ਨੱਚਦੀਆਂ ਨੂੰ ਮੁੰਡੇ ਨਹੀਂ ਵੇਖ ਸਕਦੇ ਸਨ, ਜਾਂ ਮੁੰਡੇ ਆਪ ਹੀ ਤੀਆਂ ਵਿਚ ਨਹੀਂ ਜਾਂਦੇ ਸਨ ਕਿ ਘਰ ਭੈਣਾ ਨੂੰ ਨੱਚਦੀਆਂ ਨੂੰ ਵੇਖਾਂਗੇ, ਸ਼ਰਮ ਨਾ ਆਊਗੀ। ਤੁਹਾਨੂੰ ਸ਼ਾਇਦ ਯਾਦ ਹੋਵੇਗਾ ਕਿ ਮਹਾਰਾਜਾ ਰਣਜੀਤ ਸਿੰਘ ਨੂੰ ਅਕਾਲੀ ਬਾਬਾ ਫੂਲਾ ਸਿੰਘ ਨੇ ਮੋਰਾਂ ਨਾਚੀ ਦਾ ਨਾਚ ਵੇਖਣ ਕਰਕੇ ਸਜਾ ਲਾਈ ਸੀ। .........ਤੇ ਜੇ ਕਿਤੇ ਅੱਜ ਅਕਾਲੀ ਫੂਲਾ ਸਿੰਘ ਆ ਜਾਵੇ ਤਾਂ ਸ਼ਾਇਦ ਦੁਹੱਥੜਾ ਮਾਰ ਮਾਰ ਕੇ ਰੋਵੇਗਾ ਕਿਉਂਕਿ ਅੱਜ ਤਾਂ ਸਾਰਾ ਪੰਜਾਬ ਹੀ ਏਸ ਕੰਜਰ ਕਿੱਤੇ 'ਤੇ ਹੋਇਆ ਪਿਆ ਹੈ। ਜਿਸ ਤਰ੍ਹਾਂ ਦੇ ਕੱਪੜੇ ਪਾ ਕੇ ਆਰਕੈਸਟਰਾ ਵਾਲੀਆਂ ਕੁੜੀਆਂ ਨੱਚਦੀਆਂ ਹਨ ਉਹਨਾਂ ਨੂੰ ਵੇਖ ਕੇ ਸ਼ਾਇਦ ਕਈ ਧੀਆਂ ਦੇ ਮਾਪੇ ਸੁਪਨੇ ਵਿਚ ਵੀ ਡਰਦੇ ਹੋਣਗੇ ਕਿ ਕਿਤੇ ਸਾਡੀ ਧੀ ਵੀ......... ਸਾਰੇ ਪੰਜਾਬ ਵਿਚ ਇਹਨਾਂ ਗਰੁੱਪਾਂ ਦੇ ਨਾਮ ਥੱਲੇ ਕੁੜੀਆਂ ਦੀ ਮੰਡੀ ਲੱਗੀ ਹੋਈ ਹੈ। ਇਕ ਵਾਰ ਮੈਂ ਤੇ ਬਾਈ ਅਮਰਦੀਪ ਕਿਤੇ ਬਜ਼ਾਰ ਵਿਚ ਜਾ ਰਹੇ ਸੀ, ਰਸਤੇ ਵਿਚ ਇਕ ਥਾਈਂ ਮੈਂ ਕਿਸੇ (ਅ)ਸੱਭਿਆਚਾਰਕ ਗਰੁੱਪ ਦਾ ਬੋਰਡ ਪੜ੍ਹਿਆ, ਜਿਸ ਗਰੁੱਪ ਦਾ ਨਾਮ ਸੀ 'ਜੋਬਨ ਪੰਜਾਬ ਦਾ', ਜਦ ਮੈਂ ਬੋਲਿਆ 'ਜੋਬਨ ਪੰਜਾਬ ਦਾ' ਤਾਂ ਬਾਈ ਹੱਸ ਕੇ ਬੋਲਿਆ, "ਆਹੋ ਜੋਬਨ ਪੰਜਾਬ ਦਾ ਮੰਡੀ ਵਿਕਣ ਆਇਐ"। ਬਾਈ ਦੀ ਇਹ ਗੱਲ ਬਿਲਕੁਲ ਸੱਚ ਵੀ ਹੈ। ਜਿੰਨੀ ਸੋਹਣੀ ਕੁੜੀ, ਜਿੰਨੇ ਘੱਟ ਕੱਪੜੇ ਓਨੇ ਜਿਆਦਾ ਪੈਸੇ। ਹੁਣ ਤਾਂ ਹਾਲ ਇਹ ਹੋਇਆ ਪਿਆ ਹੈ ਕਿ ਜੇ ਤੁਸੀਂ ਕਿਸੇ ਪ੍ਰੋਗਰਾਮ ਲਈ ਆਰਕੈਸਟਰਾ ਬੁੱਕ ਕਰਵਾਉਣ ਜਾਓ ਤਾਂ ਅਗਲੇ ਪੁੱਛਦੇ ਨੇ, "ਬਾਈ ਜੀ ਸੱਭਿਆਚਾਰਕ ਕਿ ਵੈਸਟਰਨ?" ਹੁਣ ਦੱਸਣ ਦੀ ਲੋੜ ਨਹੀਂ ਕਿ ਦੋਹਾਂ ਵਿਚ ਕੀ ਫਰਕ ਹੈ.........

ਤੁਹਾਡੇ, ਜਾਗਦੀ ਜ਼ਮੀਰ ਵਾਲਿਆਂ, ਵਿਚੋਂ ਹੈ ਕੋਈ ਜਿਹੜਾ ਚਾਹੁੰਦਾ ਹੈ ਕਿ ਮੇਰੀ ਧੀ ਵੱਡੀ ਹੋ ਕੇ ਸਟੇਜ 'ਤੇ ਵੱਧ ਤੋਂ ਵੱਧ ਕੱਪੜੇ ਲਾਹ ਕੇ ਨੱਚੇ, ਲੋਕ ਮਜ਼ੇ ਲੈਣ ਤੇ ਪੈਸਿਆਂ ਦੀ ਵਰਖਾ ਹੋਵੇ...... ਸ਼ਾਇਦ ਜੇ ਤੁਹਾਡੇ ਅੰਦਰ ਪੰਜਾਬ ਦਾ ਖ਼ੂਨ ਹੈ ਤਾਂ ਤੁਸੀਂ ਸੁਪਨੇ ਵਿਚ ਵੀ ਏਦਾਂ ਸੋਚਣਾ ਨਹੀਂ ਚਾਹੋਂਗੇ। ਪਰ ਜੇ ਕੁੜੀ ਬਾਗੀ ਹੋ ਕੇ ਐਸਾ ਕਿੱਤਾ ਫੜ੍ਹ ਲਵੇ ਤੇ ਤੁਹਾਡੀ ਪੱਗ ਤੁਹਾਡੀ ਕੁੜੀ ਦੇ ਲਟਕਿਆਂ ਝਟਕਿਆਂ 'ਤੇ ਨੱਚ ਰਹੇ ਲੋਕਾਂ ਦੇ ਪੈਰਾਂ ਵਿਚ ਰੁਲੇ ਤਾਂ ਤੁਸੀਂ ਕੀ ਕਹੋਂਗੇ.........? "ਏਦੂੰ ਤਾਂ ਚੰਗਾ ਸੀ ਏਹਨੂੰ ਜੰਮਦੀ ਨੂੰ ਮਾਰ ਦਿੰਦੇ.........."

ਅੱਗੇ ਗੱਲ ਕਰਦੇ ਹਾਂ, ਆਹ ਫਾਲਤੂ ਦੇ ਪਿਆਰ, ਇਸ਼ਕ, ਮੁਹੱਬਤ ਦੇ ਕਲਚਰ? ਦੀ।

ਬਹੁਤੇ ਮਾਪਿਆਂ, ਖਾਸ ਕਰ ਪਿੰਡਾਂ ਵਾਲਿਆਂ, ਨੂੰ ਅੱਜ ਦੇ ਮਾੜੇ ਹਾਲਾਤ ਵੇਖ ਕੇ ਡਰ ਲੱਗਿਆ ਰਹਿੰਦਾ ਹੈ ਕਿ ਕਿਤੇ ਸਾਡੀ ਕੁੜੀ ਵੀ ਇਹਨਾਂ ਹਾਲਾਤਾਂ ਦੇ ਵਹਿਣ ਵਿਚ ਵਹਿ ਕੇ ਘਰੋਂ.........। ਕਿਹੜਾ ਮਾਂ ਬਾਪ ਇਹ ਸੁਣਨਾ ਚਾਹੇਗਾ ਕਿ ਲੋਕ ਗੱਲਾਂ ਕਰਨ, "ਓਏ ਫਲਾਣਿਆਂ ਦੀ ਕੁੜੀ ਨਿਕਲ ਗਈ......... ਸਾਲੇ ਵੱਡੇ ਇੱਜ਼ਤ ਆਲੇ ਬਣੇ ਫਿਰਦੇ ਸਨ......... ਨੱਕ 'ਤੇ ਮੱਖੀ ਨ੍ਹੀ ਸੀ ਬਹਿਣ ਦਿੰਦੇ......... ਹੁਣ ਆਵਦੀ ਕੁੜੀ ਹੀ ਸਿਰ ਸਵਾਹ ਪਾ ਗਈ........." ਕੋਈ ਮਾਂ ਪਿਉ ਇਹ ਬਦਨਾਮੀਂ ਨਹੀਂ ਝੱਲ ਸਕਦਾ। ਅੱਜ ਜਿਹੋ ਜਿਹੇ ਹਾਲਾਤ ਬਣਾ ਦਿੱਤੇ ਗਏ ਹਨ ਉਸ ਵਿਚ ਇਹ ਗੱਲ ਹੌਲੀ-ਹੌਲੀ ਆਮ ਹੋ ਰਹੀ ਹੈ। ਰਹਿੰਦੀ ਖੂੰਹਦੀ ਕਸਰ ਆਹ ਗਾਉਣ ਵਾਲਿਆਂ ਨੇ ਪੂਰੀ ਕਰ ਦਿੱਤੀ ਹੈ। ਇਹਨਾਂ ਕੋਲ ਤਾਂ ਜਿਵੇਂ ਹੋਰ ਕੋਈ ਵਿਸ਼ਾ ਰਿਹਾ ਹੀ ਨਹੀਂ ਗਾਉਣ ਨੂੰ......... ਸ਼ਾਇਦ ਇਕ ਰਿਸ਼ਤੇ ਤੋਂ ਬਿਨਾ ਬਾਕੀ ਸਾਰੇ ਤਾਂ ਖਤਮ ਹੋ ਗਏ ਹਨ। ਮੈਨੂੰ ਅੱਜ ਸਮਝ ਲੱਗੀ ਹੈ ਕਿ ਕਦੇ 'ਪਾਸ਼' ਨੇ ਇਹ ਕਿਉਂ ਕਿਹਾ ਸੀ ਕਿ,

"ਵਾਰਿਸ ਸ਼ਾਹ ਦੀ ਲਾਸ਼ ਸਾਡੇ ਪਿੰਡਿਆਂ 'ਤੇ ਥੋਹਰ ਬਣ ਕੇ ਉੱਗ ਆਈ ਹੈ"

ਇਹਨਾਂ ਗੀਤਕਾਰਾਂ ਤੇ ਗਾਇਕਾਂ ਨੇ 'ਹੀਰ ਰਾਂਝੇ' ਨੂੰ ਤਾਂ ਖਲਨਾਇਕ ਬਣਾ ਕੇ ਰੱਖ ਦਿੱਤਾ ਹੈ। ਸ਼ਾਇਦ ਇਹਨਾਂ ਵਿਚੋਂ ਕਿਸੇ ਨੇ ਹੀਰ ਪੜ੍ਹੀ ਵੀ ਨਹੀਂ ਹੋਣੀ, ਨਹੀਂ ਤਾਂ ਉਸ ਦੇ ਕਿਰਦਾਰ ਨੂੰ ਏਨਾ ਦਾਗੀ ਨਾ ਕਰਦੇ। ਆਖਰ ਜਿਹੜੇ ਹੀਰ ਰਾਂਝੇ ਦੀ ਗੱਲ ਭਾਈ ਗੁਰਦਾਸ ਜੀ ਕਰਦੇ ਨੇ ਉਹ ਏਨੇ ਮਾੜੇ ਤਾਂ ਨਹੀਂ ਹੋਣੇ। ਜੇ ਬਾਬਾ ਬੁੱਲੇ ਸ਼ਾਹ "ਹਾਜੀ ਲੋਕ ਮੱਕੇ ਨੂੰ ਜਾਂਦੇ ਅਸੀਂ ਜਾਣਾ ਤਖ਼ਤ ਹਜ਼ਾਰੇ" ਕਹਿ ਕੇ ਤਖ਼ਤ ਹਜ਼ਾਰੇ ਨੂੰ ਮੱਕੇ ਜਿੱਡਾ ਕਰ ਰਿਹਾ ਹੈ ਤਾਂ ਕੁਝ ਤਾਂ ਰੂਹਾਨੀਅਤ ਦੀ ਗੱਲ ਹੋਵੇਗੀ......... ਪਰ ਏਹਨਾਂ ਨਚਾਰਾਂ ਨੂੰ ਕੌਣ ਸਮਝਾਵੇ......... ਹੀਰ ਵਾਰਿਸ ਵਿਚ ਇਕ ਥਾਂ ਹੀਰ ਰਾਂਝੇ ਨੂੰ ਕਹਿੰਦੀ ਹੈ ਕਿ ਮੇਰੇ ਵਿਆਹ ਤੋਂ ਪਹਿਲਾਂ ਮੈਨੂੰ ਲੈ ਚੱਲ ਤਾਂ ਅੱਗੋਂ ਰਾਂਝਾ ਜਵਾਬ ਦਿੰਦਾ ਹੈ,

"ਹੀਰੇ ਇਸ਼ਕ ਨਾ ਮੂਲ ਸਵਾਦ ਦੇਂਦਾ, ਨਾਲ ਚੋਰੀਆਂ ਅਤੇ ਉਧਾਲਿਆਂ ਦੇ,
ਵਾਰਿਸ ਸ਼ਾਹ ਸਰਾਫ਼ ਸਭ ਜਾਣਦੇ ਨੇ, ਐਬ ਖੋਟਿਆਂ ਪੈਸਿਆਂ ਵਾਲਿਆਂ ਦੇ"

ਉਹ ਕੋਰਾ ਜਵਾਬ ਦਿੰਦਾ ਹੋਇਆ ਕਹਿੰਦਾ ਹੈ ਕਿ ਸਰਾਫ਼ (ਪ੍ਰਮਾਤਮਾਂ) ਨੂੰ ਖੋਟੇ ਖਰੇ ਦੀ ਪੂਰੀ ਪਛਾਣ ਹੈ। ........... ਤੇ ਅੱਜ ਕੱਲ ਦੇ ਗਾਣੇ,

'ਜਾਂ ਵਿਆਹ ਕਰਵਾ ਲੈ ਵੇ, ਨਹੀਂ ਮੈਨੂੰ ਲੈ ਚੱਲ ਕਿਤੇ ਭਜਾ ਕੇ'

ਹੁਣ ਏਸ ਗਾਣੇ ਦਾ ਕੀ ਤਲਬ ਹੈ......... ਕੀ ਦੇ ਰਹੇ ਨੇ ਏਹ ਗਾਇਕ ਨੌਜਵਾਨਾਂ ਨੂੰ......... ਖੈਰ ਕੁਝ ਹੋਰ ਨਮੂਨੇ ਤੱਕੋ,

'ਜੇ ਨਾ ਘਰਦਿਆਂ ਨੇ ਤੋਰੀ ਯਾਰ ਤੈਨੂੰ ਕੱਢ ਕੇ ਲੈਜੂਗਾ...........'

'ਕਾਲਜ 'ਚ ਕੁੰਢੀਆਂ ਦੇ ਸਿੰਗ ਪਸਗੇ ਨੀ ਇਕ ਤੇਰੇ ਕਰਕੇ...........'

'ਤੇਰੇ ਪਿੱਛੇ ਕਾਲਜ ਦੇ ਮੁੰਡਿਆਂ ਦੇ ਨਾਲ ਮੇਰਾ ਵੈਰ ਪੈ ਗਿਆ...........'

'ਚੰਡੀਗੜ੍ਹ ਝੀਲ ਦੀ ਕਰਾ ਦੂੰ ਤੈਨੂੰ ਸੈਰ ਆਜੀ ਟੈਮ ਕੱਢ ਕੇ............'

'ਜਦ ਮਰਜ਼ੀ ਆਜੀਂ ਖੇਤ ਯਾਰ ਤਾਂ ਮੋਟਰ 'ਤੇ ਹੁੰਦੇ.........'

'ਠੰਡ ਵਿਚ ਬੈਠੇ ਅੱਧੀ ਰਾਤ ਲੰਘ ਗਈ, ਰੱਖ ਥੋੜਾ ਹੌਸਲਾ ਜ਼ਰੂਰ ਆਉਂਗੀ.........'

'ਰਾਤੀਂ ਕਿਉ ਨਾ ਆਈ ਤੂੰ ਕਰਾਰ ਕਰਕੇ, ਆਉਂਣ ਤਾਂ ਲੱਗੀ ਸੀ ਵੱਡੀ ਭਾਬੀ ਉੱਠ ਗਈ.........'

ਖੈਰ, ਇਹ ਨਹੀਂ ਮੁੱਕਣੇ ਭਾਵੇਂ ਜਿੰਨਾ ਚਿਰ ਮਰਜ਼ੀ ਲਿਖਦਾ ਰਹਾਂ। ਹੁਣ ਤੁਸੀਂ ਇਹਨਾਂ ਗਾਣਿਆਂ ਵਿਚ ਕੁੜੀ ਦੇ ਕਿਰਦਾਰ ਵਾਲੀ ਥਾਂ 'ਤੇ ਆਪਣੀ ਧੀ ਨੂੰ ਖੜ੍ਹੀ ਕਰਕੇ ਦੇਖੋ......... ਕੀ ਕਰ ਸਕਦੇ ਹੋ?..... ਸ਼ਾਇਦ ਨਹੀਂ...... ਤੁਸੀਂ ਹੀ ਨਹੀਂ ਕੋਈ ਵੀ ਅਣਖ ਵਾਲੇ ਮਾਪੇ ਆਪਣੀ ਧੀ ਨੂੰ ਇਸ ਥਾਂ 'ਤੇ ਨਹੀਂ ਦੇਖਣਾ ਚਾਹੁੰਣਗੇ...... ਤੇ ਜੇ ਕੋਈ ਕੁੜੀ ਏਸ ਦਲਦਲ ਵੱਲ ਨੂੰ ਤੁਰ ਜਾਵੇ ਤਾਂ ਉਸ ਦੇ 'ਵਿਚਾਰੇ' ਮਾਪੇ ਕੀ ਕਹਿੰਦੇ ਹੋਣਗੇ...... ਚੰਗਾ ਹੁੰਦਾ ਜੰਮਦੀ ਨੂੰ ਮਾਰ ਦਿੰਦੇ.........

ਹੁਣ ਗੱਲ ਕਰਦੇ ਹਾਂ ਭਰੂਣ ਹੱਤਿਆ ਦੇ ਇਕ ਹੋਰ ਵੱਡੇ ਕਾਰਨ 'ਬਲਾਤਕਾਰਾਂ' ਦੀ। ਸ਼ਾਇਦ ਤੁਹਾਨੂੰ ਯਾਦ ਹੋਵੇ ਕਿ ਕੁਝ ਸਾਲ ਪਹਿਲਾਂ ਰਾਸ਼ਟਰਪਤੀ (ਅਬਦੁਲ ਕਲਾਮ ਵੇਲੇ) ਦੇ ਸੁਰੱਖਿਆ ਕਰਮੀਆਂ ਨੇ ਹੀ ਇਕ ਕੁੜੀ ਦਾ ਬਲਾਤਕਾਰ ਕਰ ਦਿੱਤਾ ਸੀ। ਅਜੇ ਕੱਲ ਦੀ ਗੱਲ ਹੈ, ਸਾਡੇ ਗੁਆਂਢੀ ਸੂਬੇ (ਹਰਿਆਣੇ) ਦੇ ਰਾਜਪਾਲ ਦੇ ਸੁਰੱਖਿਆ ਗਾਰਡਾਂ ਨੇ ਵੀ ਇਹੀ ਕਾਰਾ ਕੀਤਾ ਹੈ। ਸ਼ਾਇਦ ਤੁਹਾਨੂੰ ਕੇ.ਪੀ. ਗਿੱਲ ਵੱਲੋਂ ਆਈ. ਏ. ਐਸ. ਰੂਪਨ ਦਿਉਲ ਬਜਾਜ ਦੀ ......... 'ਤੇ ਫੇਰਿਆ ਗਿਆ ਹੱਥ ਵੀ ਭੁੱਲਿਆ ਨਹੀਂ ਹੋਵੇਗਾ, ਜਿਸ ਬਦਲੇ 'ਮਾਨਯੋਗ' ਅਦਾਲਤ ਨੇ ਕੇ. ਪੀ. ਗਿੱਲ ਨੂੰ ਸੁਧਰਨ ਦਾ ਇਕ ਹੋਰ ਮੌਕਾ ਦਿੱਤਾ ਗਿਆ ਸੀ। ......... ਤੇ ਫਰਾਂਸ ਦੀ ਕੁੜੀ ਕੇਤੀਆ ਦਾ ਉਸ ਵੇਲੇ ਦੇ ਮੁੱਖ ਮੰਤਰੀ ਬੇਅੰਤੇ ਦੇ ਪੋਤਰੇ ਵੱਲੋਂ ਕੀਤਾ ਗਿਆ ਹਸ਼ਰ ਵੀ ਕਦੇ ਕਦਾਈਂ ਤੁਹਾਡੀਆਂ ਅੱਖਾਂ ਸਾਹਮਣੇ ਆ ਕੇ ਤੁਹਾਨੂੰ ਡਰਾ ਜਾਂਦਾ ਹੋਵੇਗਾ ਤੇ ਤੁਸੀਂ ਝੱਟ ਆਪਣੀ ਧੀ ਨੂੰ ਬੁੱਕਲ ਵਿਚ ਲਕੋ ਲੈਂਦੇ ਹੋਵੋਗੇ। ਹੁਣ ਤੁਸੀਂ ਆਪ ਹੀ ਦੱਸੋ ਕਿ ਜੇ ਦੇਸ਼ ਦੇ ਰਾਸ਼ਟਰਪਤੀ ਤੇ ਰਾਜਪਾਲ ਦੇ ਬਾਡੀਗਾਰਡਾਂ ਤੇ ਪੁਲਸ ਮੁਖੀਆਂ ਤੋਂ ਹੀ ਕੁੜੀਆਂ ਸੁਰੱਖਿਅਤ ਨਹੀਂ ਤਾਂ ਫਿਰ ............। ਅਜੇ ਤਾਂ ਆਪਾਂ ਇਕੱਲੇ ਪੰਜਾਬ ਦੀ ਗੱਲ ਹੀ ਕਰ ਰਹੇ ਹਾਂ ਕਿਉਂਕਿ ਇਹ 'ਦੋਸ਼' ਸਾਡੇ ਉੱਤੇ ਹੀ ਵਾਰ-ਵਾਰ ਲੱਗ ਰਿਹਾ ਹੈ,



ਪਰ ਜੇ ਬਾਕੀ ਪ੍ਰਾਂਤਾਂ ਦੀ ਗੱਲ ਵੀ ਕਰਨੀ ਹੋਵੇ? ............ਤੇ ਸ਼ਾਇਦ ਤੁਹਾਡੇ ਵਿਚੋਂ ਕਈਆਂ ਨੂੰ ਮਨੀਪੁਰ ਦੀ ਉਹ ਕੁੜੀ ਵੀ ਯਾਦ ਹੋਵੇਗੀ ਜਿਸ ਨਾਲ ਭਾਰਤੀ ਫੌਜੀਆਂ ਵੱਲੋਂ ਸਮੂਹਿਕ ਬਲਾਤਕਾਰ ਕੀਤਾ ਗਿਆ ਸੀ ਤੇ

ਪਿੱਛੋਂ ਮਾਰ ਕੇ ਸੜਕ 'ਤੇ ਸੁੱਟ ਦਿੱਤਾ ਗਿਆ ਸੀ, ਉਹੀ ਮਨੋਰਮਾਂ ਜਿਸ ਦੀ ਮੌਤ ਤੋਂ ਮਗਰੋਂ ਉਸ ਦੇ ਪਿੰਡ ਦੀਆਂ ਬਾਕੀ ਔਰਤਾਂ ਵੱਲੋਂ ਭਾਰਤੀ ਫੌਜ ਦੇ ਮਨੀਪੁਰ ਸਥਿਤ ਮੁੱਖ ਦਫਤਰ ਦੇ ਮੂਹਰੇ 'ਨਿਰਵਸਤਰ' ਹੋ ਕੇ ਮੁਜਾਹਰਾ ਕੀਤਾ ਗਿਆ ਸੀ ਤੇ ਨਾਹਰੇ ਮਾਰੇ ਗਏ ਸਨ,

'ਭਾਰਤੀ ਫੌਜੀਓ, ਸਾਡਾ ਬਲਾਤਕਾਰ ਕਰੋ'

ਭਾਰਤ ਦੇ ਮੱਥੇ 'ਤੇ ਲੱਗੇ ਅਣਗਿਣਤ ਕਲੰਕਾਂ ਵਿਚੋਂ ਇਕ ਕਲੰਕ ਇਹ ਵੀ ਹੈ, ਜਦੋਂ ਭਾਰਤੀ ਫੌਜ ਦੀਆਂ ਸਤਾਈਆਂ ਇਹਨਾਂ ਔਰਤਾਂ ਨੂੰ ਇਹ ਸ਼ਰਮਨਾਕ ਕਦਮ ਚੁੱਕਣਾ ਪਿਆ।

ਤੁਸੀਂ ਹਰ ਰੋਜ਼ ਟੀ. ਵੀ. ਲਗਾਓ, ਖ਼ਬਰਾਂ ਵੇਖੋ......... ਸ਼ਰਤ ਹੈ ਕਿ ਇਕ ਵੀ ਦਿਨ ਵੀ ਐਸਾ ਨਹੀਂ ਹੋਵੇਗਾ ਜਦੋਂ ਖ਼ਬਰਾਂ ਵਿਚ ਕਿਸੇ ਮਾਸੂਮ ਨਾਲ ਬਲਾਤਕਾਰ ਦੀ ਖ਼ਬਰ ਨਾ ਆਈ ਹੋਵੇ। ਅਖ਼ਬਾਰਾਂ ਦੀਆਂ ਖ਼ਬਰਾਂ ਗਵਾਹੀ ਦਿੰਦੀਆਂ ਹਨ, ਤਿੰਨ ਸਾਲ ਦੀ ਬੱਚੀ ਤੋਂ ਲੈ ਕੇ ੬੦ ਸਾਲ ਤੱਕ ਦੀਆਂ ਔਰਤਾਂ ਨਾਲ ਹੋਏ ਬਲਾਤਕਾਰਾਂ ਦੀਆਂ। ਹੁਣ ਤੁਸੀਂ ਆਪ ਸੋਚ ਲਵੋ ਕਿ ਇਸ ਦੇਸ਼ ਵਿਚ ਕੁੜੀਆਂ ਕਿੰਨੀਆਂ ਕੁ ਸੁਰੱਖਿਅਤ ਨੇ। ਸੜਕਾਂ 'ਤੇ ਭੁੱਖੇ ਬਘਿਆੜ ਤੁਰੇ ਫਿਰਦੇ ਨੇ। .........ਇਹ ਹਲਕੇ ਹੋਏ ਕੁੱਤੇ ਤਾਂ ਭਾਰਤ ਵੇਖਣ ਆਈਆਂ ਟੂਰਿਸਟ ਕੁੜੀਆਂ ਨੂੰ ਵੀ ਨਹੀਂ ਬਖਸ਼ਦੇ। ਖੈਰ......... ਜਿਹਨਾਂ ਦੇ ਭਗਵਾਨਾਂ ਨੇ ਹੀ ਕੁੜੀਆਂ ਨਹੀਂ ਬਖਸ਼ੀਆਂ......... ਜਿਥੇ ਬਲਾਤਕਾਰਾਂ ਨੂੰ 'ਰਾਸ ਲੀਲਾ' ਕਹਿ ਕੇ ਵਡਿਆਇਆ ਤੇ ਸਤਿਕਾਰਿਆ ਜਾਂਦਾ ਹੋਵੇ...... ਜਿੱਥੇ ਧਾਰਮਿਕ ਮੁਖੀਆਂ ਨੇ ਆਪਣੀਆਂ ਧੀਆਂ-ਭੈਣਾ ਨਾਲ ਵੀ ਖੇਹ ਖਾਧੀ ਹੋਵੇ......... ਓਥੋਂ ਦੀ ਆਮ ਜਨਤਾ ਤੋਂ ਕੀ ਆਸ ਰੱਖੀ ਜਾ ਸਕਦੀ ਹੈ,

'ਗੁਰੂ ਜਿਨਾ ਦੇ ਟੱਪਣੇ ਚੇਲੇ ਜਾਣ ਛੜੱਪ'

ਕੀ ਇਹ ਸੱਚ ਨਹੀਂ ਕਿ ਇਸ ਦੇਸ਼ ਦਾ ਸੱਭਿਆਚਾਰ, ਸਾਹਿਤ ਔਰਤ ਨੂੰ ਪੈਰ ਦੀ ਜੱਤੀ, ਬਘਿਆੜਣ, ਪਸ਼ੂ, ਗਵਾਰ ਕਹਿੰਦਾ ਰਿਹਾ ਹੈ। ਸੀ ਕੋਈ 'ਗੁਰੂ ਨਾਨਕ ਸਾਹਿਬ' ਤੋਂ ਪਹਿਲਾਂ ਜਿਸਨੇ ਕਦੇ ਔਰਤ ਦੇ ਹੱਕ ਵਿਚ ਆਵਾਜ਼ ਉਠਾਈ ਹੋਵੇ।

ਮੈਨੂੰ ਅੱਜ ਲੱਗਦਾ ਹੈ ਕਿ ਤੁਲਸੀ ਦਾਸ, ਗੋਰਖ ਨਾਥ ਤੇ ਬਾਹਮਣ ਮਨੂ ਨੂੰ ਔਰਤਾਂ ਦੇ ਸਭ ਤੋਂ ਵੱਡੇ ਕਾਤਲ ਐਲਾਨਿਆ ਜਾਣਾ ਚਾਹੀਦਾ ਹੈ, ਜਿਹਨਾਂ ਨੇ ਔਰਤ ਨੂੰ ਕਦੇ ਵੀ ਉੱਪਰ ਨਹੀਂ ਉੱਠਣ ਦਿੱਤਾ। ਖੈਰ ਜੇ ਏਧਰ ਨੂੰ ਤੁਰੇ ਗਏ ਤਾਂ ਕਹਾਣੀ ਬਹੁਤ ਲੰਬੀ ਹੋ ਜਾਵੇਗੀ।

ਅੰਤ ਵਿਚ ਪੰਜਾਬ ਦੇ ਲੋਕਾਂ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਭਾਵੇਂ ਮੈਨੂੰ ਪਤਾ ਹੈ ਕਿ ਤੁਸੀ ਕੁੜੀਆਂ ਦੇ ਏਡੇ ਵੱਡੇ ਕਾਤਲ ਨਹੀਂ ਹੋਵੋਗੇ, ਜਿੱਡਾ ਕਿ ਅੱਜ ਪਰਚਾਰਿਆ ਜਾ ਰਿਹਾ ਹੈ। ਇਹ ਸਰਕਾਰੀ ਅੰਕੜੇ ਹਨ, ਇਹਨਾਂ ਦੇ ਝੂਠ-ਸੱਚ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਪਰ......... ਜੇ ਧੂਆਂ ਉੱਠਿਆ ਹੈ ਤਾਂ ਅੱਗ ਵੀ ਕਿਤੇ ਨਾ ਕਿਤੇ ਲੱਗੀ ਹੋਵੇਗੀ। ਮੈਨੂੰ ਪਤਾ ਹੈ

ਕਿ ਅੱਜ ਦੇ ਦੌਰ ਵਿਚ ਕੁੜੀ ਜੰਮ ਕੇ ਉਸ ਨੂੰ 'ਸੰਭਾਲ' ਕੇ ਜਵਾਨ ਕਰਨਾ, ਭੁੱਖੇ ਬਘਿਆੜਾਂ ਤੋਂ ਬਚਾ ਕੇ ਰੱਖਣਾ, ਸੌਖੀ ਗੱਲ ਨਹੀਂ। ਪਰ......... ਤੁਸੀਂ ਕਲਗੀਧਰ ਦੇ ਪੁੱਤ-ਧੀਆਂ ਹੋ, ਕਦੇ ਮੁਸ਼ਕਿਲ ਤੋਂ ਘਬਰਾਏ ਨਹੀਂ। ਵੱਡੀ ਤੋਂ ਵੱਡੀ ਮੁਸ਼ਕਿਲ ਦਾ ਟਾਕਰਾ ਕਰਦੇ ਆਏ ਹੋ। ਆਪਣੀਆਂ ਧੀਆਂ ਨੂੰ 'ਬੇਬੇ ਨਾਨਕੀ' ਤੋਂ ਲੈ ਕੇ 'ਮਾਤਾ ਗੁਜ਼ਰੀ' ਤੇ ਫੇਰ ਮਾਈ ਭਾਗੋ, ਹਰਸ਼ਰਨ ਕੌਰ, ਬੀਬੀ ਉਪਕਾਰ ਕੌਰ, ਬੀਬੀ ਸਤਵੰਤ ਕੌਰ ਦੇ ਅਡੋਲ ਸਿਦਕਾਂ ਦੀਆਂ ਵਾਰਤਾਵਾਂ ਸੁਣਾ ਕੇ ਵੱਡੀਆਂ ਕਰੋ। ਉਹਨਾਂ ਨੂੰ 'ਸੁੰਦਰੀ' ਤੇ 'ਸਤਵੰਤ ਕੌਰ' ਪੜ੍ਹਾ ਕੇ ਤਕੜੀਆਂ ਕਰੋ। ਉਹਨਾਂ ਦੇ ਗਲ਼ ਕਿਰਪਾਨਾਂ ਪਵਾ ਕੇ ਉਹਨਾਂ ਦੇ ਹੌਸਲੇ ਵੱਡੇ ਕਰੋ ਤਾਂ ਕਿ ਉਹ ਜ਼ਾਲਮ ਨੂੰ ਮੂੰਹ 'ਤੇ ਜਵਾਬ ਦੇ ਸਕਣ। ਉਹਨਾਂ ਨੂੰ 'ਗੁਰਬਾਣੀ' ਪੜ੍ਹਣ ਦੀ ਚੇਟਕ ਲਾਓ...... ਸਿਰਫ 'ਗੁਰਬਾਣੀ' ਹੀ ਸਾਨੂੰ ਅੰਦਰੋਂ ਪਕੇਰਿਆਂ ਕਰ ਸਕਦੀ ਹੈ,

'ਹਰਿ ਕਾ ਨਾਮੁ ਕੋਟਿ ਲਖ ਬਾਹਾ ॥'

ਤੇ ਜਦ ਏਨਾ ਜ਼ੋਰ ਤੇ ਹੌਸਲਾ ਲੈ ਕੇ ਸਾਡੀਆਂ ਧੀਆਂ ਬਾਹਰ ਨਿਕਲਣਗੀਆਂ ਤਾਂ ਕੋਈ ਉਹਨਾਂ ਦੀ 'ਵਾ ਵੱਲ ਵੀ ਨਹੀਂ ਵੇਖ ਸਕੇਗਾ.........

'ਸਿਖਾ ਦੋ ਸਰ ਕੁਚਲਣੇ ਕਾ ਹੁਨਰ ਅਪਣੇ ਮਾਸੂਮ ਬੱਚੋਂ ਕੋ,
ਬਿਤਾਣੀ ਹੈ ਇਨਹੇਂ ਅਬ ਜਿੰਦਗੀ ਸਾਪੋਂ ਕੀ ਬਸਤੀ ਮੇਂ'

.........ਤੇ ਫੇਰ ਸ਼ਾਇਦ ਪੇਟ ਵਿਚ ਕੁੜੀਆਂ ਨਹੀਂ ਮਾਰਨੀਆਂ ਪੈਣਗੀਆਂ......... ਜੇ ਫੇਰ ਵੀ ਕਦੇ ਤੁਹਾਡੇ ਦਿਮਾਗ ਵਿਚ ਧੀ ਨੂੰ ਮਾਰਨ ਦਾ ਵਿਚਾਰ ਆਏ ਤਾਂ ਬੀਬੀ ਰਾਜ ਕੌਰ ਨੂੰ ਯਾਦ ਕਰਿਓ, ਜਿਸਨੂੰ ਉਸਦੇ ਮਾਪੇ ਜੰਮਦੀ ਨੂੰ ਹੀ ਮਾਰਨ ਲੱਗੇ ਸਨ ਤੇ ਜੇ ਕਿਤੇ ਉਹ ਮਰ ਜਾਂਦੀ ਤਾਂ ਨਾ ਹੋਣਾ ਸੀ ਮਹਾਰਾਜਾ ਰਣਜੀਤ ਸਿੰਘ, ਨਾ ਸਰਕਾਰ-ਏ-ਖਾਲਸਾ ਤੇ ਨਾ ਹੀ ਸਾਡਾ ੪੦ ਸਾਲ ਦਾ ਉਹ ਸ਼ਾਨਾਮੱਤਾ ਇਤਿਹਾਸ। ਸੋ ਕ੍ਰਿਪਾ ਕਰਕੇ ਕੁੜੀਆਂ ਨੂੰ ਦਲੇਰ ਬਣਾਓ ਨਾ ਕਿ ਉਹਨਾਂ ਦੇ ਪੈਦਾ ਹੋਣ ਦਾ ਅਧਿਕਾਰ ਖੋਹੋ......... ਨਹੀਂ ਤਾਂ

ਯਾਦ ਰੱਖਿਓ ਕਿ ਮਾੜੀ ਔਲਾਦ ਦਾ ਲਾਂਭਾ ਉਸ ਦੇ ਪਿਉ ਨੂੰ ਜਾਂਦਾ ਹੈ ਤੇ ਸ਼ਾਇਦ ਤੁਹਾਡੇ ਵਿਚੋਂ ਕੋਈ ਗੁਰੂ ਦਸਵੇਂ ਪਿਤਾ ਨੂੰ ਲਾਂਭਾ ਨਹੀਂ ਦਿਵਾਉਣਾ ਚਾਹੇਗਾ......... ਸੋ ਸੰਭਲੋ......... ਆਉ ਧੀਆਂ ਨੂੰ ਨਾਲ ਲੈ ਕੇ ਅੱਗੇ ਵਧੀਏ ਤੇ ਗੰਧਲੇ ਨਿਜ਼ਾਮ ਨੂੰ ਸਾਫ ਕਰਨ ਦਾ ਤਹਈਆ ਕਰੀਏ। ਵਾਹਿਗੁਰੂ ਭਲੀ ਕਰੇਗਾ।

# ਕੁੜੇ ਇਹਨਾਂ ਦੀਆਂ ਚੁੰਨੀਆਂ ਕਿੱਥੇ ਗਈਆਂ

'ਖਾੜਾ ਪੂਰਾ ਭਖਿਆ ਹੋਇਆ ਸੀ। ਕਿਸੇ ਨੂੰ ਸੁਰਤ ਨਹੀਂ ਸੀ। ਸ਼ਰਾਬੀਆਂ ਦੇ ਤਾਂ ਚਲੋ ਦਿਮਾਗਾਂ ਨੂੰ ਸ਼ਰਾਬ ਚੜ੍ਹੀ ਹੋਈ ਸੀ, ਪਰ ਘੱਟ ਸੋਫੀ ਵੀ ਨਹੀਂ ਸਨ। ਕਾਫੀ ਚਿਰ ਤਾਂ ਉਹ ਸਾਰੇ ਥੱਲੇ ਨੱਚਦੇ ਰਹੇ, ਪਰ ਫੇਰ ਲੋਰ ਜਹੀ ਵਿਚ ਆ ਕੇ ਸਟੇਜ਼ 'ਤੇ ਚੜ੍ਹ ਗਏ। ਆਰਕੈਸਟਰਾ ਵਾਲੀਆਂ ਕੁੜੀਆਂ ਦੇ ਹੱਥ ਫੜ੍ਹ-ਫੜ੍ਹ ਕੇ ਨੱਚਣ ਲੱਗੇ। ਕੁਝ ਮੁੰਡਿਆਂ ਨੇ ਗਲਤ ਹਰਕਤਾਂ ਵੀ ਕਰ ਦਿੱਤੀਆਂ। ਸੋ ਪ੍ਰੋਗਰਾਮ ਵਾਲਿਆਂ ਨੇ ਆਪਣੀਆਂ ਨੱਚਣ ਵਾਲੀਆਂ ਹਟਾ ਲਈਆਂ। ਹੁਣ ਸ਼ਰਾਬੀਆਂ ਨੂੰ ਆਪਣੀ ਹੱਤਕ ਮਹਿਸੂਸ ਹੋਈ ਤੇ ਉਹਨਾਂ ਨੇ ਆਪਣੀਆਂ ਆਪਣੀਆਂ ਪਤਨੀਆਂ ਘਸੀਟ ਲਿਆਂਦੀਆਂ। ਫੇਰ ਉਹੀ ਕੰਜਰ ਖਾਨਾ ਜੋਬਨ 'ਤੇ ਪਹੁੰਚ ਗਿਆ। ਭਾਬੀਆਂ ਦੇ ਜਾਣ ਤੋਂ ਬਾਅਦ ਨਨਾਣਾ ਦੇ ਵੀ ਪੈਰਾਂ ਵਿਚ ਖੁਰਕ ਜਹੀ ਹੋਣ ਲੱਗ ਪਈ। ਵਿਆਹ ਵਾਲੇ ਮੁੰਡੇ ਦੀਆਂ ਭੈਣਾ, ਮਾਮੇ-ਚਾਚੇ-ਮਾਸੀ ਦੀਆਂ ਕੁੜੀਆਂ, ਵੀ ਖਾੜੇ ਵਿਚ ਕੁੱਦ ਪਈਆਂ ਤੇ ਆਪਣੇ ਭਰਾਵਾਂ ਦੇ ਹੱਥ ਫੜ੍ਹ ਕੇ ਨੱਚਣ ਲੱਗ ਪਈਆਂ। ਭਾਬੀਆਂ ਤਾਂ ਲੋਕਾਂ ਤੋਂ ਸੰਗਦੀਆਂ ਬੈਠ ਗਈਆਂ ਤੇ ਪੂਰਾ 'ਖਾੜਾ ਭੈਣਾ-ਭਰਾਵਾਂ ਨੇ ਸਾਂਭ ਲਿਆ। ਭਰਾ ਆਪਣੀਆਂ ਭੈਣਾ ਵੱਲ ਇਸ਼ਾਰੇ ਕਰ ਕਰ ਕੇ ਨੱਚ ਰਹੇ ਸਨ, ਤੇ ਗੀਤ ਚੱਲ ਰਿਹਾ ਸੀ,

'ਤੂੰ ਨੀ ਬੋਲਦੀ ਰਕਾਨੇ ਤੂੰ ਨੀ ਬੋਲਦੀ, ਤੇਰੇ 'ਚ ਤੇਰਾ ਯਾਰ ਬੋਲਦਾ'

ਕੁਝ ਗੈਰਤ ਵਾਲੇ ਪਰਿਵਾਰ ਤਾਂ ਵਿਆਹ ਛੱਡ ਕੇ ਤੁਰਨ ਲੱਗੇ। ਉਹ ਸਿਆਣੇ ਸਨ ਤੇ ਨਹੀਂ ਚਾਹੁੰਦੇ ਸਨ ਕਿ ਏਹਨਾਂ ਨਚਾਰਾਂ ਦਾ ਪਾਹ ਉਹਨਾਂ ਦੇ ਜਵਾਕਾਂ ਨੂੰ ਵੀ ਲੱਗੇ।

ਏਧਰ ਕੰਜਰ ਕਿੱਤਾ ਜਾਰੀ ਸੀ,

'ਤੇਰਾ ਹੁਸਨ ਇਹ ਕਤਲ ਕਰਾ ਦੂ, ਗੱਭਰੂ ਪੰਜ ਦਰਿਆਵਾਂ ਦੇ.....'

ਸ਼ਰਮ....? ਉਹ ਤਾਂ ਕਿਸੇ ਨੁੱਕਰ ਵਿਚ ਬੈਠੀ ਆਪ ਸ਼ਰਮ ਸਾਰ ਹੋ ਰਹੀ ਸੀ। ਉਸ ਨੂੰ ਭੱਜਣ ਨੂੰ ਥਾਂ ਨਹੀਂ ਲੱਭ ਰਿਹਾ ਸੀ। ਰੋਣਾ ਸਿਰਫ ਇਹੀ ਨਹੀਂ ਸੀ ਕਿ ਲੋਕਾਂ ਦੀਆਂ ਧੀਆਂ ਭੈਣਾ ਦੀਆਂ ਇੱਜ਼ਤਾਂ ਦੇ ਰਾਖੇ ਪੰਜਾਬ ਦੇ ਜਾਏ ਅੱਜ ਏਨੇ ਬੇਅਣਖੇ ਹੋ ਗਏ ਹਨ ਕਿ ਆਪਣੀਆਂ ਭੈਣਾ ਦੀ ਇੱਜ਼ਤ ਵੀ ਲੋਕਾਂ ਸਾਹਮਣੇ ਨੀਲਾਮ ਕਰ ਰਹੇ ਹਨ, ਰੋਣਾ ਇਹ ਵੀ ਸੀ ਕਿ ਭੈਣਾ ਵੀ ਇਸ ਕਾਰੇ ਤੋਂ ਦੁਖੀ ਨਹੀਂ ਸਨ ਸਗੋਂ ਪੂਰੀਆਂ ਖੁਸ਼ ਸਨ ਤੇ ਭਰਾਵਾਂ ਦੇ ਪੱਬਾਂ ਨਾਲ ਪੱਬ ਰਲਾ ਕੇ ਨੱਚ ਰਹੀਆਂ ਸਨ, ਕਿਸੇ ਪੱਖੋਂ ਵੀ ਉਹ ਘੱਟ ਨਹੀਂ ਅਖਵਾਉਣਾ ਚਾਹੁੰਦੀਆਂ ਸਨ। ਅਖਵਾਉਣ ਵੀ ਕਿਉਂ,

'੨੧ਵੀਂ ਸਦੀ ਦੀ ਔਰਤ ਮਰਦ ਦੇ ਬਰਾਬਰ'

ਕੁਝ ਕੁੜੀਆਂ ਤਾਂ ਉੱਚੀ-ਉੱਚੀ ਗਾ ਵੀ ਰਹੀਆਂ ਸਨ,

'ਪੇਪਰ ਜਾਂ ਚੜ੍ਹ ਸਾਡਾ ਪਿਆਰ ਮੁੰਡਿਆ ਵੇ ਸਿਰੇ ਦੋਨਾਂ ਵਿਚੋਂ ਇਕ.....

ਵਿਆਹ ਵਾਲੇ ਮੁੰਡੇ ਦੀ ਪੜਦਾਦੀ ਮੁੰਡੇ ਨੂੰ ਸ਼ਗਨ ਦੇਣ ਲਈ ਲਿਆਂਦੀ ਗਈ। ਜਦੋਂ ਉਹ ਸ਼ਗਨ ਦੇ ਕੇ ਵਾਪਸ ਮੁੜੀ ਤਾਂ ਉਹ ਲੰਘਦੀ-ਲੰਘਦੀ ਏਸ ਭੂਤ ਭੰਗੜੇ ਨੂੰ ਵੇਖਣ ਲੱਗ ਪਈ। ਮਾਤਾ ਨੂੰ ਅਜੇ ਮਾੜਾ-ਮੋਟਾ ਦਿਸਦਾ ਸੀ। ਉਹ ਨਾਲ ਦੀ ਕੁੜੀ ਨੂੰ ਪੁੱਛਣ ਲੱਗੀ, "ਕੁੜੇ ਜੀਤ ਆਹ ਪੈਂਟਾਂ ਜੀਹਾਂ ਆਲੇ ਮੁੰਡੇ ਕੌਣ ਆਂ...... ਇਹ ਤਾਂ ਆਏਂ ਲੱਗਦਾ ਜਿਵੇਂ ਗੁੱਤਾਂ ਜੀਹਾਂ ਕਰੀ ਫਿਰਦੇ ਹੁੰਦੇ ਆ...."

ਮਨਜੀਤ ਹੱਸਦੀ ਹੋਈ ਬੋਲੀ, "ਬੇਬੇ ਇਹ ਮੁੰਡੇ ਨ੍ਹੀ ਕੁੜੀਆਂ ਨੇ ਆਪਣੀਆਂ, ਇੱਕ ਮਿੰਦੋ ਦੀ, ਇੱਕ ਰਾਜੇ ਦੀ ਤੇ ਔਹ ਆਪਣੀ ਸਿਮਰ......" ਅਜੇ ਮਨਜੀਤ ਬੋਲ ਹੀ ਰਹੀ ਸੀ ਕਿ ਮਾਤਾ ਵਿਚੋਂ ਬੋਲੀ, "ਫੋਟ.... ਕੁੜੇ ਇਹਨਾਂ ਦੀਆਂ ਚੁੰਨੀਆਂ ਕਿੱਥੇ ਆ.... ਨਾਲੇ ਹਾਅ ਕਿਹੋ ਜੇ ਲੀੜੇ ਪਾਏ ਆ ਏਹਨਾਂ ਨੇ....."

"ਚੁੰਨੀਆਂ ਬੇਬੇ ਅੱਜ ਕੱਲ ਦੀਆਂ ਕੁੜੀਆਂ ਨ੍ਹੀ ਲੈਂਦੀਆਂ, ਕਹਿੰਦੀਆਂ ਸਾਡੇ ਤੋਂ ਨ੍ਹੀ ਸੰਭਦੀਆਂ ਚੁੰਨੀਆਂ"/

"ਲੈ ਚੁੰਨੀਆਂ ਨ੍ਹੀ ਸੰਭਦੀਆਂ ਇਹਨਾਂ ਤੋਂ ਹੋਰ ਕੀ ਪੂਰਨੇ ਪਾਉਣਗੀਆਂ.... ਛਿੱਤਰ ਆਲਾ ਈ ਹੈਣੀ ਕੋਈ.... ਸ਼ਰਮ ਤਾਂ ਜਵਾਂ ਵੇਚ ਕੇ ਖਾਲੀ ਲੰਡਰਾਂ ਨੇ..... ਨੀ ਇਹਨਾਂ ਦੇ ਮਾਪੇ ਨ੍ਹੀ ਰੋਕਦੇ ਇਹਨਾਂ ਨੂੰ..... ਤੇਰੇ ਬਾਪੂ ਜੀ ਹੁੰਦੇ ਤਾਂ ਹੁਣੇ ਗੁੱਤਾਂ ਮਰੋੜ ਦਿੰਦੇ ਕੰਜਰੀਆਂ ਦੀਆਂ...." ਬੇਬੇ ਵਿਚਾਰੀ ਕੁੜ੍ਹਦੀ ਹੋਈ ਤੁਰ ਗਈ ਤੇ ਮਨਜੀਤ ਵੀ ਕੁਝ ਨਾ ਬੋਲ ਸਕੀ।

ਪਰ ਇਹਨਾਂ ਨਚਾਰਾਂ 'ਤੇ ਕਿਸੇ ਦਾ ਕੋਈ ਅਸਰ ਨਹੀਂ ਸੀ। ਕੁਝ ਕੁੜੀਆਂ ਜਿਹਨਾਂ ਦੇ ਉੱਚੀਆਂ ਜਹੀਆਂ ਟੀ-ਸ਼ਰਟਾਂ ਪਾਈਆਂ ਸਨ, ਜਦੋਂ ਹੱਥ ਉਤਾਂਹ ਚੁੱਕ ਕੇ ਨੱਚਦੀਆਂ ਤਾਂ ਸਾਰਾ ਢਿੱਡ ਨੰਗਾ ਹੋ ਜਾਂਦਾ ਤੇ ਨਾਲ ਦੀ ਨਾਲ ਮਾਪਿਆਂ ਦੀ ਇੱਜਤ ਦਾ ਦੀਵਾਲਾ ਵੀ ਨਿਕਲ ਜਾਂਦਾ। ਦੋ ਮੁੰਡੇ ਬੈਠੇ ਗੱਲਾਂ ਕਰ ਰਹੇ ਸਨ, "ਯਰ ਆਰਕੈਸਟਰਾ ਵਾਲੀਆਂ ਨੇ ਤਾਂ ਕੋਈ ਮਜ਼ਾ ਨਹੀਂ ਲਿਆਂਦਾ, ਅਸਲੀ ਰੰਗ ਤਾਂ ਇਹਨਾਂ ਨੇ ਬੰਨ੍ਹਿਐ..... 'ਏਨਾ ਕੁਝ' ਤਾਂ ਅਰਕੈਸਟਰਾ ਵਾਲੀਆਂ ਨੇ ਨ੍ਹੀ ਦਿਖਾਇਆ ਜਿੰਨਾ ਇਹ ਦਿਖਾਈ ਜਾਂਦੀਆਂ....."

"ਚੱਲ ਤੂੰ ਮੋਬਾਈਲ ਨਾ ਹਿਲਾ, ਵੀਡੀਓ ਠੀਕ ਨ੍ਹੀ ਬਣਨੀ, ਨਾਲੇ ਔਹ ਚਿੱਟੀ ਟੀ-ਸ਼ਰਟ ਵਾਲੀ 'ਤੇ ਜ਼ੂਮ ਕਰ....."

ਜਦੋਂ ਉਹ ਅੱਧ ਨੰਗੀਆਂ ਕੁੜੀਆਂ ਸਟੇਜ 'ਤੇ ਨੱਚ ਰਹੀਆਂ ਸਨ ਤਾਂ ਕੁਦਰਤੀ ਡੀ.ਜੇ. ਵਾਲਿਆਂ ਤੋਂ ਇਹ ਗਾਣਾ ਪਲੇ ਹੋ ਗਿਆ,

"ਵੱਡੀਏ ਮਜਾਜਣੇ ਨੰਗੇਜ਼ ਕੱਜ ਨੀ, ਲੋਕੀਂ ਤੇਰਾ ਵੇਖਦੇ ਤਮਾਸ਼ਾ ਅੱਜ ਨੀ,
ਤੂੰ ਰੰਗ ਰਲੀਆਂ ਮਾਣੇ, ਕੀ ਬਣੂ ਦੁਨੀਆਂ ਦਾ,
ਸੱਚੇ ਪਾਤਸ਼ਾਹ ਵਾਹਿਗੁਰੂ ਜਾਣੇ ਕੀ ਬਣੂ ਦੁਨੀਆਂ ਦਾ....."

ਸਾਰੇ ਜਣੇ ਡੀ.ਜੇ. ਵਾਲੇ ਵੱਲ ਘੂਰ ਘੂਰ ਕੇ ਵੇਖਣ ਲੱਗ ਪਏ। ਉਹਨਾਂ ਦਾ ਸਾਰਾ ਮਜ਼ਾ ਕਿਰਕਿਰਾ ਹੋ ਗਿਆ ਸੀ। ਪਰ ਡੀ.ਜੇ. ਵਾਲੇ ਨੇ ਨਾਲ ਦੀ ਨਾਲ ਮੌਕਾ ਸਾਂਭ ਲਿਆ,

'ਮੇਰੀ ਜਿੰਦ ਨੂੰ ਪੁਆੜੇ ਪਾਉਣ ਵਾਲਿਆ ਵੇ ਤੂੰ ਜਿਪਸੀ 'ਤੇ ਕਾਹਤੋਂ ਲਿਖਵਾਇਆ ਮੇਰਾ ਨਾ....'

-------

"ਕੁੜੇ ਇਹਨਾਂ ਦੀਆਂ ਚੁੰਨੀਆਂ ਕਿੱਥੇ ਆ" ਇੱਕ ਵਾਰ ਫੇਰ ਮੇਰੇ ਕੰਨਾਂ ਵਿਚ ਇਹ ਆਵਾਜ਼ ਗੂੰਜੀ। ਸੱਚਮੁੱਚ, ਇਹਨਾਂ ਦੀਆਂ ਚੁੰਨੀਆਂ ਕਿੱਥੇ ਸਨ। ਜਿਹੜੀ ਕੌਮ ਨੂੰ ਕੇਸਾਂ ਦਾ ਸਤਿਕਾਰ ਕਰਨਾ ਸਿਖਾਇਆ ਗਿਆ ਹੋਵੇ, ਜਿਹੜੀ ਕੌਮ ਨੂੰ ਹਮੇਸ਼ਾਂ ਸਿਰ ਢਕ ਕੇ ਰੱਖਣ ਦਾ ਹੁਕਮ ਹੋਵੇ, ਜਿੱਥੇ ਚੁੰਨੀ ਨੂੰ ਇੱਜ਼ਤ ਸਮਝਿਆ ਜਾਂਦਾ ਹੋਵੇ, ਜਿੱਥੇ ਕਿਸੇ ਕੁੜੀ ਦੀ ਧੱਕੇ ਨਾਲ ਲਾਹੀ ਚੁੰਨੀ ਬਦਲੇ ਲਾਹੁਣ ਵਾਲੇ ਦਾ ਗਾਟਾ ਲਾਹ ਦਿੱਤਾ ਜਾਂਦਾ ਹੋਵੇ, ਜਿਹੜੀ ਕੌਮ ਲੋਕਾਂ ਦੀਆਂ ਧੀਆਂ ਭੈਣਾਂ ਨੂੰ ਕਾਬਲ ਕੰਧਾਰ ਤੋਂ ਆਏ ਜ਼ਾਲਮਾਂ ਦੇ ਪੰਜੇ ਵਿਚੋਂ ਛੁਡਾ ਕੇ ਉਹਨਾਂ ਦੇ ਸਿਰ ਕੱਜ ਕੇ ਵਾਪਸ ਘਰੀਂ ਤੋਰਦੀ ਹੋਵੇ, ਉਸ ਕੌਮ ਦੀਆਂ ਆਪਣੀਆਂ ਧੀਆਂ ਦੀਆਂ ਚੁੰਨੀਆਂ ਕਿੱਥੇ ਗਾਇਬ ਹੋ ਗਈਆਂ ਸਨ। ਸਚਮੁੱਚ ਇਹ ਹੈਰਾਨੀ ਵਾਲੀ ਗੱਲ ਸੀ। ਮੈਂ ਸੋਚਦਾ ਰਿਹਾ।

ਇੱਕ ਦਿਨ ਕਿਸੇ ਬਜ਼ੁਰਗ ਨੂੰ ਪੁੱਛਿਆ, "ਬਾਪੂ ਜੀ ਪੰਜਾਬ ਦੀਆਂ ਕੁੜੀਆਂ ਦੀਆਂ ਚੁੰਨੀਆਂ ਕਿਧਰ ਗਈਆਂ.....?"

ਬਜ਼ੁਰਗ ਦੀਆਂ ਅੱਖਾਂ ਵਿਚ ਪਾਣੀ ਆ ਗਿਆ, "ਚੁੰਨੀਆਂ...?, ਪੁੱਤ ਚੁੰਨੀਆਂ..... ਕੁਝ ਤਾਂ ਵੰਡ ਵੇਲੇ ਪਾਕਿਸਤਾਨ ਰਹਿ ਗਈਆਂ..... ਕੁਝ ਜੂਨ ੮੪ ਵਿਚ ਭਾਰਤੀ ਫੌਜ ਨੇ ਲੁੱਟ ਲਈਆਂ, ਜਦੋਂ ਉਹਨਾਂ ਨੇ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚ ਸਿਖ ਬੀਬੀਆਂ ਨਾਲ ਬਲਾਤਕਾਰ ਕੀਤੇ..... ਕੁਝ ਨਵੰਬਰ ੮੪ ਦੀਆਂ ਭੂਤਰੀਆਂ ਟੋਲੀਆਂ ਨੇ ਪਾੜ ਦਿੱਤੀਆਂ, ਜਦੋਂ ਉਹਨਾਂ ਨੇ ਲੱਭ-ਲੱਭ ਕੇ 'ਸਰਦਾਰਨੀਆਂ' ਦੇ ਜਿਸਮਾਂ ਨੂੰ ਜਾਨਵਰਾਂ ਵਾਂਗ ਨੋਚਿਆ..... ਤੇ ਕੁਝ ਪੁੱਤ ੮੪ ਤੋਂ ੯੪ ਤੱਕ ਚੱਲੀ ਸਰਕਾਰੀ ਦਹਿਸ਼ਤਗਰਦੀ ਦੀ ਹਨੇਰੀ ਉਡਾ ਕੇ ਲੈ ਗਈ, ਖਾੜਕੂਆਂ ਦੀਆਂ ਧੀਆਂ-ਭੈਣਾਂ ਦੀਆਂ ਚੁੰਨੀਆਂ ਪੁੱਤ ਥਾਣਿਆਂ-ਕਚਿਹਰੀਆਂ ਵਿਚ ਰੁਲ ਗਈਆਂ......" ਬਾਪੂ ਹੁਬਕੋ-ਹੁਬਕੀ ਰੋਣ ਲੱਗ ਪਿਆ। ਉਸਦੀਆਂ ਗੱਲਾਂ ਪੂਰੀਆਂ ਸੱਚ ਸਨ। ਮੇਰਾ ਕਾਲਜਾ ਪਾਟਣ ਨੂੰ ਆ ਗਿਆ। ਸਚਮੁੱਚ ਸਿੰਘਾਂ ਦੇ ਪਰਿਵਾਰਾਂ 'ਤੇ ਅੰਨ੍ਹਾਂ ਸਰਕਾਰੀ ਕਹਿਰ ਵਰ੍ਹਿਆ ਸੀ ਤੇ ਉਹਨਾਂ ਦੀਆਂ ਬੱਚੀਆਂ ਨੂੰ ਵੀ ਤਸ਼ੱਦਦ ਦਾ ਸ਼ਿਕਾਰ ਬਣਾਇਆ ਗਿਆ ਸੀ। ਇਹ ਸਭ ਕੁਝ ੯੪-੯੫ ਤੱਕ ਚੱਲਿਆ ਤੇ ਉਸ ਤੋਂ ਬਾਅਦ......

ਉਸ ਤੋਂ ਬਾਅਦ ਸਿਖ ਲਹਿਰ ਤਾਂ ਦਬਾ ਦਿੱਤੀ ਗਈ ਪਰ ਦੁਸ਼ਮਨ ਹਾਕਮਾਂ ਨੇ ਆਪਣਾ ਕੰਮ ਜਾਰੀ ਰੱਖਿਆ। ਹੁਣ ਪੰਜਾਬ 'ਤੇ ਹੋਣਾ ਸੀ '(ਅ)ਸੱਭਿਆਚਾਰਕ ਹਮਲਾ'। ਜਿਹੜਾ ਏਨਾ ਲੁਕਵਾਂ ਸੀ ਕਿ ਅਸੀਂ ਪਛਾਣ ਨਾ ਸਕੇ। ਇਹ ਸੱਭਿਆਚਰਕ ਮੇਲਿਆਂ ਦੇ ਨਾਮ 'ਤੇ ਸ਼ੁਰੂ ਹੋਇਆ ਗੰਦ ਹੀ ਸੀ ਜਿਸਨੇ ਅੱਜ ਏਨਾ ਘਾਤਕ ਰੂਪ ਲੈ ਲਿਆ ਸੀ। ਕੌਮ ਨੂੰ ਉਸ ਦੇ ਸਿਧਾਂਤ, ਫਲਸਫੇ ਤੇ ਇਤਿਹਾਸ ਨਾਲੋਂ ਤੋੜ ਕੇ ਏਸ ਕੰਜਰ ਕਲਚਰ ਦਾ ਹਿੱਸਾ ਬਣਾਇਆ ਜਾਣਾ ਸੀ। ਸਿੱਧੇ ਸ਼ਬਦਾਂ ਵਿਚ ਕਹਿ ਲਉ ਕਿ ਜੁਝਾਰੂਆਂ ਦੀ ਕੌਮ ਨੂੰ ਨਚਾਰਾਂ ਦੀ ਕੌਮ ਬਣਾਇਆ ਜਾਣਾ

ਸੀ। ਲੋਕਾਂ ਦੀਆਂ ਧੀਆਂ ਭੈਣਾਂ ਦੀਆਂ ਚੁੰਨੀਆਂ (ਇੱਜ਼ਤਾਂ) ਦੇ ਰਾਖਿਆਂ ਨੂੰ ਆਪਣੀਆਂ ਧੀਆਂ-ਭੈਣਾਂ ਦੀਆਂ ਚੁੰਨੀਆਂ ਰੋਲਣ ਲਾਉਣਾ ਸੀ..... ਤੇ ਹਕੂਮਤ ਆਪਣੇ ਇਸ ਹਮਲੇ ਵਿਚ ਸਫਲ ਰਹੀ।

ਸਾਨੂੰ ਪਤਾ ਹੀ ਨਹੀਂ ਲੱਗਿਆ ਕਿ ਕਦੋਂ ਅਸੀਂ ਹੱਸਦੇ, ਨੱਚਦੇ, ਟੱਪਦੇ ਆਪਣੇ ਅਸਲੀ ਵਿਰਸੇ ਤੇ ਸੱਭਿਆਚਾਰ ਤੋਂ ਟੁੱਟ ਕੇ ਕੰਜਰ ਕਿੱਤੇ ਵਿਚ ਧਸ ਗਏ। ਦੁਸ਼ਮਨ ਦੀਆਂ ਘੰਡੀਆਂ ਮਰੋੜਣ ਵਾਲੇ ਹੱਥ ਪਤਾ ਨਈ ਕਦੋਂ ਆਪਣੀਆਂ ਧੀਆਂ-ਭੈਣਾਂ ਨਾਲ ਸਟੇਜਾਂ 'ਤੇ ਭੰਗੜੇ ਦੇ ਐਕਸ਼ਨਾਂ ਵਿਚ ਹਿੱਲਣ ਲੱਗ ਪਏ। ਭੰਗੜਾ ਗਿੱਧਾ ਪਾਉਣਾ ਕੋਈ ਬੱਜਰ ਕੁਰਿਹਤ ਨਹੀਂ, ਮੈਂ ਇਸ ਨੂੰ ਨਿੰਦ ਨਹੀਂ ਰਿਹਾ। ਪਰ ਨਾਚ ਸੁਖੀ ਵਸਦਿਆਂ ਨੂੰ ਸੋਭਦੇ ਹਨ। 'ਰੋਮ ਜਲਦਾ ਰਿਹਾ ਤੇ ਨੀਰੋ ਬੰਸਰੀ ਵਜਾਉਦਾ ਰਿਹਾ' ਜਿਹਨਾਂ ਦੇ ਘਰ ਨੂੰ ਅੱਗ ਲੱਗੀ ਹੋਵੇ ਉਹ ਭੰਗੜੇ ਨਹੀਂ ਪਾਉਂਦੇ। ਨੱਚਣ ਵੱਲੋਂ ਥੋੜਾ ਜਿਹਾ ਧਿਆਨ ਹਟਾਉਂਗੇ ਤਾਂ ਘਰ ਨੂੰ ਲੱਗੀ ਅੱਗ ਤੁਹਾਨੂੰ ਵੀ ਦਿਸ ਪਵੇਗੀ। ਕਰਜਿਆਂ ਦੇ ਕਹਿਰ ਦੇ ਮਾਰੇ ਦਰਖਤਾਂ ਨਾਲ ਫਾਹਾ ਲੈ ਕੇ ਲਟਕਦੇ ਹਜ਼ਾਰਾਂ ਕਿਸਾਨ ਤੁਹਾਨੂੰ ਦਿਸ ਪੈਣਗੇ, ਪਾਣੀ ਖੁਣੋਂ ਸੁੱਕਦੀ ਜਾ ਰਹੀ ਜ਼ਰਖੇਜ ਮਾਂ ਧਰਤੀ ਤੁਹਾਡੀ ਨਜ਼ਰੀ ਪੈ ਜਾਵੇਗੀ, ਪਰਿਵਾਰਾਂ ਦੇ ਢਿੱਡ ਭਰਨ ਲਈ ਵਿਦੇਸ਼ ਜਾਣ ਦੀ ਲਾਲਸਾ ਵਿਚ ਅੰਬੈਸੀਆਂ ਦੇ ਧੱਕੇ ਖਾ ਰਹੇ ਲੱਖਾਂ ਨੌਜੁਆਨ ਤੁਹਾਨੂੰ ਦਿਖਾਈ ਦੇਣਗੇ। ਬਸ ਲੋੜ ਤਾਂ ਨਾਚ ਗਾਣੇ ਵੱਲੋਂ ਥੋੜਾ ਜਿਹਾ ਧਿਆਨ ਹਟਾਉਣ ਦੀ ਹੈ। ਯਾਦ ਰੱਖਿਓ ਨਚਾਰਾਂ ਨੇ ਇਤਿਹਾਸ ਵਿਚ ਕੋਈ ਮੱਲਾਂ ਨਹੀਂ ਮਾਰੀਆਂ।

ਆਪਣੀਆਂ ਭੈਣਾਂ ਮੂਹਰੇ ਵੀ ਹੱਥ ਬੰਨ ਕੇ ਬੇਨਤੀ ਕਰਨੀ ਚਾਹਾਂਗਾ ਕਿ ਭੈਣੋਂ ਅੱਗੇ ਵਧੋ, ਮਰਦਾਂ ਦੇ ਬਰਾਬਰ ਆਓ। ਹਰੇਕ ਖੇਤਰ ਵਿਚ ਤਰੱਕੀ ਕਰੋ। ਪਰ ਕਿਤੇ ਅੱਗੇ ਵਧਦੀਆਂ ਆਪਣੇ ਵਿਰਸੇ, ਇਤਿਹਾਸ ਤੇ ਸਿਧਾਂਤ ਵੱਲ ਪਿੱਠ ਨਾ ਕਰ ਲਿਓ। ਅੱਜ ਵੱਧ ਗਿਲਾ ਤੁਹਾਡੇ 'ਤੇ ਹੈ। ਜੰਗ ਵਿਚ ਸੱਚੇ ਪਾਤਸ਼ਾਹ ਨੂੰ ਬੇਦਾਵਾ ਲਿਖ ਕੇ ਦੇ ਆਏ ਸਿੰਘਾਂ ਨੂੰ ਮਾਤਾ ਭਾਗ ਕੌਰ ਦੀ ਵੰਗਾਰ ਨੇ ਵਾਪਸ ਮੋੜ ਲਿਆ ਸੀ। ਪਰ ਤੁਸੀਂ ਤਾਂ ਗਲਤੀਆਂ ਕਰ ਰਹੇ ਵੀਰਾਂ ਨੂੰ ਮੋੜਣ ਦੀ ਥਾਂ 'ਤੇ ਆਪ ਵੀ ਨਾਲ ਹੀ ਤੁਰ ਪਈਆਂ। ਥੋਨੂੰ ਕਿਸੇ ਨੇ ਸਿਆਣੀਆਂ ਨਈ ਕਹਿਣਾ ਭੈਣੋਂ ਜੇ ਤੁਸੀਂ ਆਪਣਾ ਸੋਹਣਾ ਪਹਿਰਾਵਾ ਤਿਆਗ ਦਿੱਤਾ। ਅੱਜ ਕਈ ਵਾਰ ਤੁਹਾਡੇ ਪਾਏ ਕੱਪੜੇ ਵੇਖ ਕੇ ਆਪ ਸ਼ਰਮ ਨਾਲ ਮੂੰਹ ਥੱਲੇ ਕਰਨਾ ਪੈਂਦਾ ਹੈ। ਵੇਖਿਓ ਮੇਰੀਆਂ ਭੈਣਾਂ ਕਿਤੇ ਬੇਬੇ ਨਾਨਕੀ, ਬੀਬੀ ਭਾਨੀ, ਮਾਤਾ ਗੁਜ਼ਰੀ, ਮਾਤਾ ਸਾਹਿਬ ਕੌਰ, ਬੀਬੀ ਹਰਸ਼ਰਨ ਕੌਰ, ਬੀਬੀ ਉਪਕਾਰ ਕੌਰ ਤੇ ਬੀਬੀ ਸਤਵੰਤ ਕੌਰ ਨੂੰ ਵਿਸਾਰ ਨਾ ਦਿਓ। ਇਹ ਹਮੇਸ਼ਾਂ ਤੁਹਾਨੂੰ ਤਾਕਤ ਤੇ ਬਲ ਬਖਸ਼ਨਗੀਆਂ। ਇਹਨਾਂ ਦੇ ਜੀਵਨ ਤੁਹਾਨੂੰ ਸੇਧ ਦੇਣਗੇ।

ਅਜੇ ਵੀ ਡੁੱਲੇ ਬੇਰਾਂ ਦਾ ਕੁਝ ਨਈ ਵਿਗੜਿਆ। ਮੁੜ ਆਓ ਵਾਪਸ...... ਭਾਵੇਂ ਤੁਸੀਂ ਕਾਫੀ ਦੂਰ ਨਿਕਲ ਗਈਆਂ ਹੋ.... ਪਰ ਅਜੇ ਵੀ ਵਾਪਸ ਮੁੜ ਸਕਦੀਆਂ ਹੋ। ਗੁਰੁ ਬਖ਼ਸ਼ਨਹਾਰ ਹੈ, ਸਾਡੀਆਂ ਸਾਰੀਆਂ ਗਲਤੀਆਂ ਭੁੱਲ ਕੇ ਗਲ ਲਾ ਲੈਂਦਾ ਹੈ,

"ਮੇਰੇ ਗੁਣ ਅਵਗਨ ਨ ਬੀਚਾਰਿਆ ॥

ਪ੍ਰਭਿ ਅਪਣਾ ਬਿਰਦੁ ਸਮਾਰਿਆ ॥
ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥੧੮॥"

ਗੁਰੂ ਨਾਲ, ਸਿਧਾਂਤ ਨਾਲ, ਇਤਿਹਾਸ ਨਾਲ ਪਿਆਰ ਪਾਓ। ਛੱਡੋ ਆਹ ਫਾਲਤੂ ਦੇ ਪਿਆਰ-ਮੁਹੱਬਤਾਂ ਨੂੰ। ਇਹ ਸਭ ਫਿਲਮੀਂ ਚਕਾਚੌਂਧ ਹੈ ਜੋ ਸਾਡਾ ਬੇੜਾ ਗਰਕ ਕਰ ਰਹੀ ਹੈ। ਮਾਪੇ ਤੁਹਾਡੇ ਵੈਰੀ ਨਹੀਂ ਕਿ ਤੁਹਾਡੇ ਵਾਸਤੇ ਮਾੜੇ ਵਰ ਲੱਭਣਗੇ। ਅੰਕੜੇ ਦੱਸਦੇ ਹਨ ਕਿ ਅਰੇਂਜ ਮੈਰਿਜ਼ਿਸ, ਲਵ ਮੈਰਿਜ਼ਾਂ ਤੋਂ ਕਈ ਗੁਣਾ ਵੱਧ ਸਫਲ ਹਨ। ਕੋਈ ਮਾਂ-ਬਾਪ ਇਹ ਤਾਅਨੇ ਨਹੀਂ ਸੁਣਨਾ ਚਾਹੁੰਦੇ ਕਿ ਕੋਈ ਕਹੇ ਕਿ 'ਯਰ ਇਹਨਾਂ ਦੀ ਕੁੜੀ ਨਿਕਲ ਗਈ'। ਹੁਣ ਇਹ ਤੁਹਾਡੇ 'ਤੇ ਹੈ ਕਿ ਬਾਪੂ ਦੀ ਪੱਗ ਸ਼ਹਿਰ ਬਜ਼ਾਰ ਰੋਲਣੀ ਹੈ ਜਾਂ ਉਸ ਨੂੰ ਏਨੇ ਜੋਗਾ ਬਣਾਉਣਾ ਹੈ ਕਿ ਉਹ ਤੁਹਾਡੇ 'ਤੇ ਮਾਣ ਕਰਕੇ ਹਿੱਕ ਤਾਣ ਕੇ ਤੁਰ ਸਕੇ। ਤੁਸੀਂ ਸਮਾਜ ਵਿਚ ਉੱਚੇ ਕਿਰਦਾਰ ਨਾਲ ਜੀਵੋ ਤੇ ਉੱਚੇ ਰੁਤਬਿਆਂ 'ਤੇ ਪਹੁੰਚੋਂ। ਆਪਣੀ ਚੁੰਨੀ ਤੇ ਬਾਪੂ ਦੀ ਪੱਗ ਨੂੰ ਦਾਗ਼ ਨਾ ਲੱਗਣ ਦਿਓ ਤੇ ਹੋਰਾਂ ਲਈ ਮਿਸਾਲਾਂ ਕਾਇਮ ਕਰੋ, ਫੇਰ ਕਿਸੇ ਦੀ ਮਜਾਲ ਨਹੀਂ ਕਿ ਕੁੱਖ ਵਿਚ ਧੀਆਂ ਨੂੰ ਕਤਲ ਕਰਵਾਵੇ।

ਰਸੂਲ ਹਮਜਾਤੋਵ ਦੇ ਬੋਲ ਯਾਦ ਰੱਖੋ,

"ਜੇ ਤੁਸੀਂ ਬੀਤੇ ਉੱਤੇ ਪਿਸਤੌਲ ਨਾਲ ਗੋਲੀ ਚਲਾਉਗੇ ਤਾਂ ਭਵਿੱਖ ਤੁਹਾਨੂੰ ਤੋਪ ਨਾਲ ਫੁੰਡੇਗਾ"

ਇਤਿਹਾਸ ਭੁੱਲ ਜਾਣ ਵਾਲੀਆਂ ਕੌਮਾਂ ਦਾ ਕੋਈ ਭਵਿੱਖ ਨਹੀਂ ਹੁੰਦਾ। ਸਾਡਾ ਇਤਿਹਾਸ ਸਾਨੂੰ ਹੱਕ-ਸੱਚ ਅਤੇ ਮਨੁੱਖਤਾ ਦੀ ਆਜ਼ਾਦੀ ਲਈ ਜੂਝਣਾ ਸਿਖਾਉਂਦਾ ਹੈ ਨਾ ਕਿ ਸਟੇਜ਼ਾਂ 'ਤੇ ਅੱਧ ਨੰਗੇ ਹੋ ਕੇ ਦੋਹਰੇ ਅਰਥਾਂ ਵਾਲੇ ਗਾਣਿਆਂ 'ਤੇ ਨੱਚਣਾ। ਵੇਖਿਓ ਕਿਤੇ ਤੁਹਾਡੀਆਂ ਦਾਦੀਆਂ ਨੂੰ ਵੀ ਇਹ ਨਾ ਕਹਿਣਾ ਪਵੇ, "ਕੁੜੇ ਇਹਨਾਂ ਦੀਆਂ ਚੁੰਨੀਆਂ ਕਿੱਥੇ ਗਈਆਂ.... ?"

ਵਾਸਤਾ ਥੋਨੂੰ ਅਣਖੀ ਪੰਜਾਬ ਦਾ।

ਜੇ ਮੇਰੇ ਇਸ ਲੇਖ ਨੂੰ ਪੜ੍ਹ ਕੇ ਇੱਕ ਵੀ ਕੁੜੀ ਨੇ ਚੁੰਨੀ ਸੰਭਾਲਣੀ ਸਿੱਖ ਲਈ ਤਾਂ ਮੈਂ ਆਪਣਾ ਉਪਰਾਲਾ ਸਾਰਥਕ ਸਮਝਾਂਗਾ।

ਤੁਹਾਡੇ ਸੁਝਾਵਾਂ ਦੇ ਇੰਤਜ਼ਾਰ ਵਿਚ

# ਕਿੰਨੇ ਸੂਰਜ ਵੈਰੀਓ ਖੋਹ ਲਓਂਗੇ ਸਾਥੋਂ

"ਸੁਣ ਓ ਪਾਪੀ ਹਾਕਮਾਂ ਕੀ ਜ਼ੁਲਮ ਕਮਾਇਆ,
ਅੱਖਾਂ 'ਤੇ ਬੰਨ੍ਹ ਪੱਟੀਆਂ ਤੂੰ ਹੁਕਮ ਸੁਣਾਇਆ,
ਅੱਗ ਲੱਗਜੇ ਤੇਰੇ ਰਾਜ ਦੇ ਮੱਚ ਜਾਣ ਮੁਨਾਰੇ,
'ਸੱਚ ਨੂੰ ਫਾਂਸੀ' ਲਾ ਦਿੱਤੀ ਜ਼ਾਲਮ ਸਰਕਾਰੇ।
ਕਿੰਨੇ ਸੂਰਜ ਵੈਰੀਓ ਖੋਹ ਲਓਂਗੇ ਸਾਥੋਂ,
ਕਦ ਤੱਕ ਸੁਰਖ਼ ਸਵੇਰ ਨੂੰ ਲਕੋ ਲਓਂਗੇ ਸਾਥੋਂ,
ਜਿੱਤ ਦੇ ਵੱਜ ਕੇ ਰਹਿਣਗੇ ਇਕ ਰੋਜ਼ ਨਗਾਰੇ,
'ਸੱਚ ਨੂੰ ਫਾਂਸੀ' ਲਾ ਦਿੱਤੀ ਜ਼ਾਲਮ ਸਰਕਾਰੇ।

੩੧ ਜੁਲਾਈ ੧੯੪੦, ਇਸ ਦਿਨ ਨਾਲ ਇਕ ਮਹਾਨ ਯੋਧੇ ਦੀ ਯਾਦ ਜੁੜੀ ਹੋਈ ਹੈ। ਓਸ ਸੂਰਮੇਂ ਦੀ, ਜਿਸ ਨੇ ਅੰਗਰੇਜ਼ ਹਕੂਮਤ ਵਿਚਲੇ ਸਭ ਤੋਂ ਜ਼ਾਲਮ ਅਫਸਰ, ਲੱਖਾਂ ਇਨਸਾਨਾਂ ਦੇ ਕਾਤਲ, ਮਾਈਕਲ ਓਡਵਾਇਰ ਨੂੰ ਉਸ ਦੇ ਘਰ ਜਾ ਕੇ ਸੋਧਿਆ ਸੀ। ਭਾਂਵੇ ੨੧ ਸਾਲ ਇੰਤਜਾਰ ਕਰਨਾ ਪਿਆ, ਪਰ ੧੩ ਅਪ੍ਰੈਲ ੧੯੧੯ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਾਕ ਧਰਤੀ ਨੂੰ ਲਹੂ ਨਾਲ ਰੰਗਣ ਦੇ ਬਦਲੇ ੧੩ ਮਾਰਚ ੧੯੪੦ ਨੂੰ ਪਾਪੀ ਓਡਵਾਇਰ ਦੀ ਛਾਤੀ ਗੋਲੀਆਂ ਨਾਲ ਛਲਣੀ ਕਰ ਕੇ ਯੋਧੇ ਨੇ ਆਪਣਾ ਪ੍ਰਣ ਨਿਭਾਇਆ ਤੇ ਪੰਥਕ ਪ੍ਰੰਪਰਾਵਾਂ ਨੂੰ ਕਾਇਮ ਰੱਖਿਆ। ਮੈਂ ਗੱਲ ਕਰ ਰਿਹਾਂ 'ਸ਼ਹੀਦ ਸਰਦਾਰ ਊਧਮ ਸਿੰਘ ਸੁਨਾਮ' ਦੀ, ਜਿਸ ਨੂੰ ੩੧ ਜੁਲਾਈ ੧੯੪੦ ਨੂੰ ਗੋਰੀ ਹਕੂਮਤ ਨੇ ਫਾਂਸੀ ਚ੍ਹਾੜ ਕੇ ਸ਼ਹੀਦ ਕਰ ਦਿੱਤਾ ਸੀ। ਭਾਂਵੇ ਹਿੰਦੋਸਤਾਨੀਆਂ ਦੇ ਬਾਪੂ ਗਾਂਧੀ ਨੇ ਉਸ ਨੂੰ 'ਪਾਗਲ' ਕਿਹਾ ਸੀ ਤੇ ਭਾਂਵੇ ਹਿੰਦੋਸਤਾਨੀ ਪਾਠ ਪੁਸਤਕਾਂ ਵਿਚ ਉਸ ਯੋਧੇ ਨੂੰ 'ਅੱਤਵਾਦੀ' ਲਿਖਿਆ ਹੋਇਆ ਹੈ ਪਰ ਫਿਰ ਵੀ ਸਿਖ ਕੌਮ ਆਪਣੇ ਓਸ ਯੋਧੇ ਦੀ ਬਹਾਦਰੀ, ਸੂਰਮਤਾਈ ਤੇ ਕੁਰਬਾਨੀ ਨੂੰ ਹਮੇਸ਼ਾਂ ਸਿਜਦਾ ਕਰਦੀ ਰਹੇਗੀ ਤੇ ਸਿਖ ਗੱਭਰੂ ਉਸ ਤੋਂ ਪ੍ਰੇਰਨਾ ਲੈਂਦੇ ਰਹਿਣਗੇ......।

ਅੱਜ ਤੱਕ ੩੧ ਜੁਲਾਈ ਸਰਦਾਰ ਊਧਮ ਸਿੰਘ ਦੀ ਸ਼ਹੀਦੀ ਕਰਕੇ ਹੀ ਸਾਡੇ ਦਿਲਾਂ ਵਿਚ ਵਸੀ ਹੋਈ ਹੈ। ਪਰ.............., ਅੱਜ ੩੧ ਜੁਲਾਈ ੨੦੦੭ ਨੂੰ ਇਸ ਦਿਨ ਨਾਲ ਇਕ ਹੋਰ ਇਤਿਹਾਸਕ ਯਾਦ ਜੁੜ ਗਈ ਹੈ। ਅਤਿ ਸੁਰੱਖਿਅਤ ? ਬੁੜੈਲ ਜੇਲ੍ਹ ਵਿਚਲੀ ਵਿਸ਼ੇਸ਼ ਅਦਾਲਤ ਨੇ ਆਪਣੇ ਇਕ ਫੈਸਲੇ ਵਿਚ 'ਬੱਬਰ' ਭਾਈ ਜਗਤਾਰ ਸਿੰਘ ਹਵਾਰਾ ਤੇ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਫਾਂਸੀ ਦੀ ਸਜਾ ਸੁਣਾਈ ਹੈ। ਕਿਉਂ................ ਕਾਰਨ ਜਾਣਨ ਲਈ ਥੋੜਾ ਪਿੱਛੇ ਜਾਣਾ ਪਵੇਗਾ।

ਇਹਨਾਂ ਯੋਧਿਆਂ ਨੇ ਵੀ ਇਕ ਓਡਵਾਇਰ ਨੂੰ ਉਡਾਇਆ ਸੀ, ਹਾਂ ਤੁਸੀ ਠੀਕ ਸੁਣਿਆਂ ਓਡਵਾਇਰ। ਸ਼ਾਇਦ ਤੁਹਾਨੂੰ ਯਾਦ ਹੋਵੇ, ਕਾਲੀਆਂ ਐਨਕਾਂ ਲਗਾ ਕੇ ਰੱਖਣ ਵਾਲਾ ਇਕ

ਸਖ਼ਸ਼, ਜਿਸ ਦੇ ਜ਼ੁਲਮਾਂ ਨੇ ਜਕਰੀਆਂ ਖ਼ਾਨ ਨੂੰ ਵੀ ਮਾਤ ਪਾ ਦਿੱਤੀ ਸੀ। ਜਿਹੜਾ ਹਿੰਦੂ ਮਿਥਿਹਾਸ ਦੇ ਰਾਕਸ਼ਸ਼ਾਂ ਵਾਂਗ ਹਮੇਸ਼ਾਂ ਆਦਮ ਬੋ, ਆਦਮ ਬੋ ਕਰਦਾ ਰਹਿੰਦਾ ਸੀ, ਤੇ ਜਿੱਥੇ ਕਿਤੇ ਉਸ ਨੂੰ ਕੋਈ ਦਾਹੜੀ, ਕੇਸਾਂ ਵਾਲਾ ਕੋਈ ਇਨਸਾਨ ਦਿਸਦਾ, ਝੱਟ ਉਸ ਨੂੰ ਨਿਗਲ ਜਾਂਦਾ ਤੇ ਹੱਡੀਆਂ ਵੀ ਨਾ ਲੱਭਣ ਦਿੰਦਾ। ਇਕ ਐਸਾ ਜ਼ਾਲਮ ਜਿਸ ਨੇ ਲੋਕਾਂ ਦੇ ਮੂੰਹਾਂ ਨੂੰ ਜਿੰਦਰੇ ਲਵਾ ਦਿੱਤੇ ਸਨ, ਤੇ ਜੇ ਕੋਈ ਬੋਲਦਾ ਸੀ ਤਾਂ ਉਸ ਦੀ ਅਗਲੇ ਦਿਨ ਅਖ਼ਬਾਰ ਵਿਚ ਖ਼ਬਰ ਲੱਗੀ ਹੁੰਦੀ, 'ਖੂੰਖ਼ਾਰ ਅੱਤਵਾਦੀ ਫਲਾਣਾ ਸਿੰਘ ਪੁਲਸ ਮੁਕਾਬਲੇ ਵਿਚ ਹਲਾਕ'। ਸੱਚ ਲਿਖਣ ਵਾਲੀਆਂ ਸਾਰੀਆਂ ਕਲਮਾਂ ਦੀਆਂ ਨਿੱਬਾਂ ਤੋੜ ਦਿੱਤੀਆਂ ਗਈਆਂ ਸਨ, ਤੇ ਲੋਕਾਂ ਤੱਕ ਸੱਚ ਪੁਚਾਉਣ ਵਾਲੇ ਸਾਰੇ ਕਾਗਜ਼ਾਂ ਨੂੰ ਅੱਗ ਲਾ ਦਿੱਤੀ ਗਈ ਸੀ। ਮਾਈਕਲ ਓਡਵਾਇਰ ਨੇ ਤਾਂ ਸਿਰਫ ਸ੍ਰੀ ਅੰਮ੍ਰਿਤਸਰ ਸਾਹਬ ਦੇ ਜਲਿਆਂ ਵਾਲੇ ਬਾਗ ਵਿਚ ਕਤਲੇਆਮ ਕੀਤਾ ਸੀ, ਪਰ ਇਸ ਜ਼ਾਲਮ ਨੇ ਤਾਂ ਆਪਣੇ ਸਾਥੀਆਂ ਨਾਲ ਮਿਲ ਕੇ ਪੰਜਾਬ ਦੇ ਹਰ ਇਕ ਪਿੰਡ, ਸ਼ਹਿਰ ਇੱਥੋਂ ਤੱਕ ਕਿ ਹਰ ਇਕ ਘਰ ਵਿਚ ਜਲਿਆਂ ਵਾਲਾ ਬਾਗ ਬਣਾ ਦਿੱਤਾ ਸੀ। ਇਹ ਪਾਪੀ ਸੀ, ਲੱਖਾਂ ਨੌਜੁਆਨਾਂ, ਬੱਚਿਆਂ, ਬੀਬੀਆਂ ਤੇ ਬਜ਼ੁਰਗਾਂ ਦਾ ਕਾਤਲ, ਮੁੱਖ ਮੰਤਰੀ ਬੇਅੰਤ ਸਿਹੁੰ।

੬% ਵੋਟਾਂ ਨਾਲ ਮੁੱਖ ਮੰਤਰੀ ਬਣੇ ਬੇਅੰਤੇ ਦੇ ਬੇਅੰਤ ਜ਼ੁਲਮਾਂ ਨੇ ਪੰਜਾਬ ਦੀ ਧਰਤੀ 'ਤੇ ਐਸਾ ਕਹਿਰ ਵਰਤਾਇਆ ਜਿਹਾ ਕਿ ਪਹਿਲਾਂ ਕਦੇ ਕਿਸੇ ਨੇ ਦੇਖਿਆ ਨਾ ਸੁਣਿਆਂ। ਸਾਰਾ ਪੰਜਾਬ ਤ੍ਰਾਹ-ਤ੍ਰਾਹ ਕਰ ਰਿਹਾ ਸੀ। ਕੋਈ ਐਸਾ ਘਰ ਨਹੀਂ ਸੀ ਜਿਸ 'ਤੇ ਇਸ ਪਾਪੀ ਦਾ ਕਹਿਰ ਨਾ ਵਰਤਿਆ ਹੋਵੇ। ਮਾੜਾ ਮੋਟਾ ਸੇਕ ਹਰ ਇਕ ਨੂੰ ਲੱਗਾ ਸੀ। ਅੰਨੇਵਾਹ ਸਿਖ ਨੌਜੁਆਨੀ ਨਿੱਤ ਨਵੇਂ ਸੂਰਜ ਕਤਲ ਕੀਤੀ ਜਾ ਰਹੀ ਸੀ। ਪਰ ਇਸ ਦੀ ਭੁੱਖ ਸੀ ਕਿ ਲੱਖਾਂ ਨਰ ਬਲੀਆਂ ਲੈ ਕੇ ਵੀ ਬੁਝ ਨਹੀਂ ਰਹੀ ਸੀ। ਦਿਨ ਰਾਤ ਪੰਜਾਬ ਦੇ ਹਰੇਕ ਘਰ ਦੀਆਂ ਕੁਰਲਾਹਟਾਂ ਤੇ ਵੈਣ ਸੁਣ ਕੇ ਵੀ ਇਸ ਦਾ ਤੇ ਇਸਦੇ ਸਾਥੀਆਂ ਦਾ ਪੱਥਰ ਦਿਲ ਪਿਘਲ ਨਹੀਂ ਰਿਹਾ ਸੀ। ਥਾਣਿਆਂ, ਕੋਤਵਾਲੀਆਂ ਦੇ ਟਾਰਚਰ ਰੂਮਾਂ ਵਿਚ ਲਗਾਤਾਰ ਹੋ ਰਿਹਾ ਅਣਮਨੁੱਖੀ ਤਸ਼ੱਦਦ, ਪੁੱਠੇ ਲਮਕਾਏ ਸਿੰਘ, ਜਿਹਨਾਂ ਨੂੰ ਜਿਊਂਦੇ ਸਾੜਿਆਂ ਜਾ ਰਿਹਾ ਸੀ, ਨੌਂਹ ਖਿੱਚੇ ਜਾ ਰਹੇ ਸਨ, ਮਾਸ ਨੋਚਿਆ ਜਾ ਰਿਹਾ ਸੀ, ਬੰਦ ਬੰਦ ਕੱਟੇ ਜਾ ਰਹੇ ਸਨ, ਦੇਗਾਂ ਵਿਚ ਉਬਾਲੇ ਜਾ ਰਹੇ ਸਨ, ਖੋਪਰੀਆਂ ਲਾਹੀਆਂ ਜਾ ਰਹੀਆਂ ਸਨ, ਬਿਜਲੀ ਦੇ ਕਰੰਟ, ਦਾਰੂ ਦੀਆਂ ਬੋਤਲਾਂ, ਭੈਣ ਭਰਾ ਤੇ ਪਿਉ ਧੀ ਬਿਨਾ ਕੱਪੜਿਆਂ ਤੋਂ ਇਕੱਠੇ..............., ਤੇ ਇਹ ਸਭ ਕੁਝ ਵੇਖ ਕੇ ਇਹ ਸਵਾਦ ਲੈ ਰਿਹਾ ਸੀ। ਕਈ ਵਾਰ ਮੀਰ ਮੰਨੂੰ, ਫਰਖ਼ਸ਼ੀਅਰ, ਨਾਜ਼ੀ ਹਿਟਲਰ ਤੇ ਹੋਰ ਕਈ ਮਨੁੱਖਤਾ ਦੇ ਕਾਤਲ ਬੇਅੰਤੇ ਦਾ ਘਿਣਾਉਣਾ, ਕਰੂਪ ਤੇ ਜ਼ਾਲਮ ਚਿਹਰਾ ਵੇਖ ਕੇ ਕੰਬ ਜਾਂਦੇ ਸਨ। ਪਰ ਇਸ ਦੇ ਜ਼ੁਲਮ ਬਾਦਸਤੂਰ ਜਾਰੀ ਸਨ।

ਗੁਰਦੁਆਰਿਆਂ ਵਿਚ ਜੇ ਕੋਈ ਉੱਚੀ ਆਵਾਜ ਵਿਚ 'ਰਾਜ ਕਰੇਗਾ ਖਾਲਸਾ' ਵਾਲਾ ਦੋਹਿਰਾ ਪੜ੍ਹ ਦਿੰਦਾ ਸੀ ਤਾਂ ਉਸ ਨੂੰ ਝੱਟ ਖਤਰਨਾਕ ਅੱਤਵਾਦੀ ਘੋਸ਼ਿਤ ਕਰ ਦਿੱਤਾ ਜਾਂਦਾ ਸੀ ਤੇ ਕੁਝ ਦਿਨਾ ਪਿੱਛੋਂ ਉਸ ਦੀ ਬੇਪਛਾਣ ਲਾਸ਼ ਕਿਸੇ ਦਰਿਆਂ, ਨਹਿਰ ਦੇ ਪੁਲ ਤੇ ਬੇਕਫਨ ਪਈ

ਹੁੰਦੀ ਸੀ।

...ਤੇ ਇਹਨਾਂ ਅਨੁਸਾਰ ਸੱਤਵਾਦ ਕੀ ਸੀ, ਬੇਅੰਤੇ ਦਾ ਸਕਾ ਪੋਤਰਾ ਫਰਾਂਸ ਦੀ ਕੇਤੀਆ ਨਾਮੀ ਕੁੜੀ ਨਾਲ ਕਈ ਦਿਨ ਲਗਾਤਾਰ ਬਲਾਤਕਾਰ ਕਰਦਾ ਰਿਹਾ ਤੇ ਉਸ ਨੂੰ ਫੌਰਨ ਸੱਤਵਾਦੀ ਹੋਣ ਦਾ ਸਰਟੀਫਿਕੇਟ ਜਾਰੀ ਕਰ ਦਿਤਾ ਗਿਆ। ਅੱਜ ਕੱਲ ਇਸ ਦੇ ਕਈ ਵਾਰ ਅਖ਼ਬਾਰਾਂ ਵਿਚ ਬਿਆਨ ਛਪਦੇ ਹਨ ਕਿ 'ਪੰਜਾਬ ਵਿਚ ਅੱਤਵਾਦ ਨੂੰ ਮੁੜ ਸਿਰ ਨਹੀਂ ਚੁੱਕਣ ਦਿੱਤਾ ਜਾਵੇਗਾ'। ਸ਼ਾਇਦ ਇਸ ਨੂੰ ਅੱਤਵਾਦ ਦੀ ਪ੍ਰੀਭਾਸ਼ਾ ਨਹੀਂ ਪਤਾ, ਅੱਤਵਾਦ ਤਾਂ ਉਹ ਸੀ ਜੋ ਇਸ ਦੇ ਜ਼ਾਲਮ ਦਾਦੇ ਤੇ ਉਸ ਦੀ ਸ਼ਕਤੀ ਹੇਠ ਇਹਨਾਂ ਨੇ ਕੁਕਰਮ ਕਰਕੇ ਫੈਲਾਇਆ ਹੋਇਆ ਸੀ। ਧੀਆਂ, ਭੈਣਾ ਦੀ ਇੱਜਤ ਲੁੱਟਣ ਵਾਲੇ ਤਾਂ ਅੱਤਵਾਦੀ ਕਹੇ ਜਾ ਸਕਦੇ ਹਨ ਪਰ ਇੱਜ਼ਤਾਂ ਬਚਾਉਣ ਵਾਲੇ ਅੱਤਵਾਦੀ ਨਹੀਂ ਸੂਰਮੇਂ ਹੁੰਦੇ ਹਨ। ਇਹਨਾਂ ਦਾ ਨਾਮ ਹਮੇਸ਼ਾਂ ਇਜ਼ਤਾਂ ਲੁੱਟਣ ਵਿਚ ਤੇ ਸਾਡਾ ਇੱਜ਼ਤਾਂ ਬਚਾਉਣ ਵਿਚ ਆਉਂਦਾ ਹੈ।

ਡੇਢ ਲੱਖ ਸਿਖਾਂ ਦਾ ਕਾਤਲ ਬੇਅੰਤਾ ਅਸਲ ਅੱਤਵਾਦੀ ਹੈ ਨਾ ਕਿ ਉਸ ਨੂੰ ਸੋਧਣ ਵਾਲੇ ਸੂਰਮੇਂ। ਅੱਜ ਕੱਲ ਬੜਾ ਰੌਲਾ ਪਾਇਆ ਜਾ ਰਿਹਾ ਹੈ ਕਿ ਬੇਅੰਤ ਸਿਹੁੰ ਸ਼ਾਂਤੀ ਦਾ ਮਸੀਹਾ ਸੀ, ਉਸ ਨੇ ਪੰਜਾਬ ਵਿਚ ਮਹੌਲ ਠੀਕ ਕੀਤਾ, ਪਰ ਅਸਲ ਸੱਚਾਈ ਇਸ ਤੋਂ ਕੋਹਾਂ ਦੂਰ ਹੈ। ਪੰਜਾਬ ਵਿਚ ਸ਼ਾਂਤੀ ਲਿਆਂਦੀ ਇਸ ਪਾਪੀ ਨੂੰ ਉਡਾਉਣ ਵਾਲੇ ਸੂਰਮਿਆਂ ਨੇ। ਬੇਅੰਤੇ ਨੇ ਅੱਤਵਾਦ ਦਾ ਹਊਆ ਖੜਾ ਕਰਕੇ ਲੱਖਾਂ ਸਿਖ ਨੌਜੁਆਨਾਂ ਦਾ ਦਿਨ ਦਿਹਾੜੇ ਕਤਲ ਕੀਤਾ, ਕਈ ਹਜ਼ਾਰ ਲਾਵਾਰਿਸ ਕਹਿ ਕੇ ਸਾੜੇ। ਆਪਣੇ ਅੰਤ ਤੱਕ ਉਹ ਸਿਖ ਨੌਜੁਆਨਾਂ ਦੇ ਖ਼ੂਨ ਨਾਲ ਹੋਲੀ ਖੇਡਦਾ ਰਿਹਾ। ਪਰ ਤੱਥ ਦੱਸਦੇ ਹਨ ਕਿ ਬੇਅੰਤੇ ਪਾਪੀ ਦੀ ਮੌਤ ਤੋਂ ਬਾਅਦ ਪੰਜਾਬ ਵਿਚ ਇਕ ਵੀ ਮੁਕਾਬਲਾ ਨਹੀਂ ਹੋਇਆ। ਕੀ ਬੇਅੰਤੇ ਦੀ ਮੌਤ ਤੋਂ ਤੁਰੰਤ ਬਾਅਦ ਹੀ ਅੱਤਵਾਦ (ਇਹਨਾਂ ਦੁਆਰਾ ਕਿਹਾ ਜਾਣ ਵਾਲਾ) ਖਤਮ ਹੋ ਗਿਆ ਸੀ? ਅਸਲ ਵਿਚ ਬੇਅੰਤਾ ਹੀ ਸਭ ਤੋਂ ਵੱਡਾ ਅੱਤਵਾਦੀ ਸੀ। ਇਸ ਨੂੰ ਕੀਤੇ ਦੀ ਸਜਾ ਮਿਲ ਗਈ ਤੇ ਇਸ ਦਾ ਦੂਜਾ ਅੱਤਵਾਦੀ ਸਾਥੀ ਪੰਜਾਬ ਵਿਚੋਂ ਭੱਜ ਗਿਆ ਤੇ ਇਹਨਾਂ ਦੋਹਾਂ ਅੱਤਵਾਦੀਆਂ ਦੇ ਚਲੇ ਜਾਣ ਪਿੱਛੋਂ ਅਸਲੀ ਅੱਤਵਾਦ (ਜੋ ਇਨ੍ਹਾਂ ਦੁਆਰਾ ਫੈਲਾਇਆ ਗਿਆ ਸੀ) ਦਾ ਖਾਤਮਾਂ ਹੋ ਗਿਆ, ਕਿਉਂਕਿ ਨਿਰਦੋਸ਼ੇ ਸਿਖ ਨੌਜੁਆਨਾਂ ਦੇ ਕਤਲ ਬੰਦ ਹੋ ਗਏ, ਧੀਆਂ, ਭੈਣਾ ਦੀ ਥਾਣਿਆਂ ਵਿਚ ਨਿਤ ਦਿਹਾੜੀ ਹੁੰਦੀ ਬੇਪੱਤੀ ਰੁਕ ਗਈ ਤੇ ਪੰਜਾਬ ਵਿਚ ਮੁੜ ਸ਼ਾਂਤੀ ਆ ਗਈ। ਸੋ ਇਸ ਸ਼ਾਂਤੀ ਦਾ ਸਾਰਾ ਕਰੈਡਿਟ ਭਾਈ ਦਿਲਾਵਰ ਸਿੰਘ, ਭਾਈ ਜਗਤਾਰ ਸਿੰਘ ਹਵਾਰਾ ਤੇ ਉਹਨਾਂ ਦੇ ਸਾਥੀਆਂ ਨੂੰ ਜਾਂਦਾ ਹੈ, ਜਿਨ੍ਹਾਂ ਨੇ ਏਸ ਪਾਪੀ ਦਾ ਸਿਰ ਭੰਨ ਕੇ ਪੰਜਾਬ ਵਿਚ ਹੋਰ ਕਤਲੋ ਗਾਰਤ ਬੰਦ ਕਰਵਾਈ।

ਜਿਸ ਤਰ੍ਹਾਂ ਸਰਦਾਰ ਊਧਮ ਸਿੰਘ ਨੇ ਓਡਵਾਇਰ ਨੂੰ ਉਸ ਦੇ ਘਰ ਜਾ ਕੇ ਸੋਧਿਆ ਸੀ ਉਸੇ ਤਰ੍ਹਾਂ ਇਹਨਾਂ ਸੂਰਮਿਆਂ ਨੇ ਵੀ ਬੇਅੰਤੇ ਨੂੰ ਉਸ ਦੇ ਘਰ ਸਕੱਤਰੇਤ ਵਿਖੇ ਉਡਾਇਆ ਤੇ ਉਸ ਪਾਪੀ ਦੇ ਸਰੀਰ ਦਾ ਇਕ ਵੀ ਟੁਕੜਾ ਨਹੀਂ ਲੱਭਿਆ। ਭਾਈ ਦਿਲਾਵਰ ਸਿੰਘ ਦੁਆਰਾ ਕੀਤੀ ਗਈ ਇਸ ਕੁਰਬਾਨੀ ਨੂੰ ਕੌਮ ਹਮੇਸ਼ਾਂ ਸੀਸ ਝੁਕਾਉਦੀ ਰਹੇਗੀ।

ਹੁਣ ਗੱਲ ਕਰਦੇ ਹਾਂ ਕੋਰਟ ਦੁਆਰਾ ਆਏ ਇਸ ਫੈਸਲੇ ਦੀ। ਜਿਸ ਤਰ੍ਹਾਂ ਸਰਦਾਰ ਭਗਤ ਸਿੰਘ ਤੇ ਉਸ ਦੇ ਸਾਥੀਆਂ ਦਾ ਕੇਸ ਜੇਲ੍ਹ ਵਿਚ ਅਦਾਲਤ ਲਗਾ ਕੇ ਚਲਾਇਆ ਜਾਂਦਾ ਸੀ ਉਸੇ ਤਰ੍ਹਾਂ ਇਹਨਾਂ ਜੁਝਾਰੂਆਂ ਦੇ ਕੇਸ ਦੀ ਸੁਣਵਾਈ ਵੀ ਬੁੜੈਲ ਜੇਲ੍ਹ ਵਿਚ ਇਕ ਵਿਸ਼ੇਸ਼ ਅਦਾਲਤ ਲਗਾ ਕੇ ਕੀਤੀ ਗਈ। ਪਿਛਲੇ ੧੨ ਸਾਲ ਤੋਂ ਇਹ ਕੇਸ ਚੱਲ ਰਿਹਾ ਹੈ। ਹੁਣ ਅਦਾਲਤ ਨੇ ਇਸ ਕੇਸ ਵਿਚ ਭਾਈ ਜਗਤਾਰ ਸਿੰਘ ਹਵਾਰਾ ਤੇ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਫਾਂਸੀ ਤੇ ਭਾਈ ਸ਼ਮਸ਼ੇਰ ਸਿੰਘ, ਭਾਈ ਲਖਵਿੰਦਰ ਸਿੰਘ, ਭਾਈ ਗੁਰਮੀਤ ਸਿੰਘ ਨੂੰ ਉਮਰ ਕੈਦ ਤੇ ਭਾਈ ਨਸੀਬ ਸਿੰਘ ਨੂੰ ੧੦ ਸਾਲ (ਜੋ ਕਿ ਪਹਿਲਾਂ ਹੀ ੧੨ ਸਾਲ ਕੱਟ ਚੁਕੇ ਹਨ) ਦੀ ਸਜਾ ਸੁਣਾਈ ਹੈ। ਇੱਥੇ ਇਹ ਜਿਕਰ ਜਰੂਰੀ ਹੈ ਕਿ ਭਾਈ ਨਸੀਬ ਸਿੰਘ ਨੂੰ ਆਰਮਜ਼ ਐਕਟ ਅਧੀਨ ੧੦ ਸਾਲ ਦੀ ਸਜ਼ਾ ਸੁਣਾਈ ਗਈ ਹੈ, ਜੋ ਇਸ ਜ਼ੁਰਮ ਲਈ ਵੱਧ ਤੋਂ ਵੱਧ ਹੈ ਤੇ ਇਸੇ ਆਰਮਜ਼ ਐਕਟ ਅਧੀਨ ਸੰਜੇ ਦੱਤ ਨੂੰ ੬ ਸਾਲ ਦੀ ਸਜਾ ਸੁਣਾਈ ਹੈ ਤੇ ਇਸ ਲਈ ਘੱਟ ਤੋਂ ਘੱਟ ਸਜਾ ਹੈ ੫ ਸਾਲ, ਤੇ ਉੱਤੋਂ ਸੰਜੇ ਦੱਤ ਨੂੰ ਜਮਾਨਤ ਵੀ ਦੇ ਦਿੱਤੀ ਗਈ ਹੈ, ਹੈ ਨਾ ਸ਼ਰੇਆਮ ਬੇਇਨਸਾਫੀ।

ਭਾਈ ਜਗਤਾਰ ਸਿੰਘ ਹਵਾਰਾ ਇਸ ਕੇਸ ਵਿਚ ਮੁੱਖ ਆਰੋਪੀ ਸੀ। ਇਕ ਵਾਰ ਉਹ ਆਪਣੇ ਦੋ ਸਾਥੀਆਂ ਨਾਲ ਇਸ ਅਤਿ ਸੁਰੱਖਿਅਤ ਬੁੜੈਲ ਜੇਲ੍ਹ ਵਿਚੋਂ ਭੱਜਣ ਵਿਚ ਵੀ ਕਾਮਯਾਬ ਰਹੇ ਹਨ ਤੇ ਜਦੋਂ ਉਹ ਦੁਬਾਰਾ ਫੜ੍ਹੇ ਗਏ ਤਾਂ ਤੁਹਨਾਂ ਦੇ ਚਿਹਰੇ 'ਤੇ ਚੜਦੀ ਕਲਾ ਉਵੇਂ ਬਰਕਰਾਰ ਸੀ। ਅਖ਼ਬਾਰਾਂ ਵਿਚ ਉਹਨਾਂ ਦੀ ਇਕ ਤਸਵੀਰ ਛਪੀ, ਜਿਸ ਵਿਚ ਕਈ ਪੁਲਸ ਵਾਲਿਆਂ ਨੇ ਉਹਨਾਂ ਨੂੰ ਜਕੜਿਆ ਹੋਇਆ ਸੀ ਪਰ ਉਹ ਫਿਰ ਵੀ ਮੁਸਕੁਰਾ ਰਹੇ ਸਨ ਤੇ ਇੰਜ ਕਹਿੰਦੇ ਪ੍ਰਤੀਤ ਹੋ ਰਹੇ ਸਨ,

"ਮੰਜ਼ਿਲ ਦੇ ਵੱਲ ਜਾਂਦਿਆਂ ਰਾਹੀਆਂ ਦੇ ਬੇੜੀਆਂ,
ਮੈਂ ਹਾਂ ਬੈਠਾ ਸੋਚਦਾ ਰੁੱਤਾਂ ਇਹ ਕਿਹੜੀਆਂ,
ਇਹਨਾਂ ਰੁੱਤਾਂ ਨੂੰ ਬਦਲਾਉਣ ਦਾ ਇਕਰਾਰ ਕਰਾਂਗਾ ਮੈਂ,
ਇਕ ਚੰਨ ਦੇ ਵਾਪਸ ਆਉਣ ਦਾ ਇੰਤਜਾਰ ਕਰਾਂਗਾ ਮੈਂ।

ਭਾਈ ਬਲਵੰਤ ਸਿੰਘ ਨੇ ਅਦਾਲਤ ਵਿੱਚ ਪਹਿਲਾਂ ਹੀ ਕਬੂਲ ਕਰ ਲਿਆ ਸੀ ਕਿ ਉਹ ਇਸ ਸਭ ਦੀ ਜਿੰਮੇਵਾਰੀ ਆਪਣੇ ਸਿਰ ਲੈਂਦਾ ਹੈ। ਸੋ ਇਹਨਾਂ ਦੋਹਾਂ ਵੀਰਾਂ ਨੂੰ ਫਾਂਸੀ ਦੀ ਸਜਾ ਤਾਂ ਤਹਿ ਹੀ ਮੰਨੀ ਜਾਂਦੀ ਸੀ। ਇਹਨਾਂ ਦੋਹਾਂ ਨੂੰ ਜਦੋਂ ਜੱਜ ਨੇ ਸਜਾ ਸੁਣਾਈ ਤਾਂ ਇਹਨਾਂ ਨੇ ਚੜਦੀ ਕਲਾ ਦਾ ਸਬੂਤ ਦਿੰਦੇ ਹੋਏ ਨਾਹਰਿਆਂ ਨਾਲ ਜੇਲ੍ਹ ਗੂੰਜਾ ਦਿੱਤੀ। ਦੋਹਾਂ ਨੇ ਹੀ ਫਾਂਸੀ ਦੀ ਸਜਾ ਖਿੜੇ ਮੱਥੇ ਪ੍ਰਵਾਨ ਕੀਤੀ। ਭਾਈ ਬਲਵੰਤ ਸਿੰਘ ਨੇ ਤਾਂ ਸਾਫ ਕਹਿ ਦਿੱਤਾ ਕਿ ਉਹ ਅੱਗੇ ਅਪੀਲ ਨਹੀਂ ਕਰਨਗੇ। ਭਾਈ ਜਗਤਾਰ ਸਿੰਘ ਹਵਾਰਾ ਨੇ ਵੀ ਮੁਸਕੁਰਾਉਂਦੇ ਹੋਏ ਕਿਹਾ ਕਿ ਉਹ ਫਾਂਸੀ ਚੜਨ ਤੋਂ ਪਹਿਲਾਂ ਵੀ ਐਕਸਰਸਾਈਜ (ਕਸਰਤ, ਜੋ ਕਿ ਉਹਨਾਂ ਦੇ ਰੋਜ ਦਾ ਰੁਟੀਨ ਹੈ) ਕਰਨਗੇ। ਦੋਹਾਂ ਯੋਧਿਆਂ ਨੇ ਜੇਲ੍ਹ ਵਿਚ ਆਪਣੇ ਵੱਲੋਂ ਲੱਡੂ ਵੰਡੇ ਜਾਣ ਦਾ ਐਲਾਨ ਵੀ

ਕੀਤਾ।

ਇਸ ਸਾਰੇ ਘਟਨਾਕ੍ਰਮ ਵਿਚ ਜਿਸ ਗੱਲ ਨੇ ਮਨ ਨੂੰ ਸਭ ਤੋਂ ਵੱਧ ਦੁਖੀ ਕੀਤਾ ਉਹ ਹੈ, ਪੰਥ ਵੱਲੋਂ ਇਹਨਾਂ ਜੁਝਾਰੂਆਂ ਨੂੰ ਵਿਸਾਰਨਾ। ਮੰਨਿਆਂ ਕਿ ਸਰਸੇ ਵਾਲਾ ਮੁੱਦਾ ਵੱਡਾ ਹੈ, ਪਰ ਉਸ ਵਿਚ ਹੁਣ ਬਹੁਤਾ ਕੁਝ ਕੱਢਣ ਪਾਉਣ ਨੂੰ ਨਹੀਂ ਰਿਹਾ, ਸਭ ਕੁਝ ਸਿਆਸੀ ਹੱਥਾਂ ਵਿਚ ਚਲਾ ਗਿਆ ਹੈ। ਪਰ ਇਹਨਾਂ ਜੁਝਾਰੂਆਂ ਦੀ ਸੁਣਵਾਈ 'ਤੇ ਸਾਨੂੰ ਵੱਡੀ ਗਿਣਤੀ ਵਿਚ ਇਕੱਠੇ ਹੋਣਾ ਚਾਹੀਦਾ ਸੀ। ਭਾਂਵੇ ਕਿ ਸੂਰਮੇ ਚੜਦੀ ਕਲਾ ਵਿਚ ਸਨ, ਪਰ ਉਹਨਾਂ ਦੇ ਪਰਿਵਾਰਾਂ ਨੂੰ ਸਾਡੇ ਆਉਣ ਨਾਲ ਬਹੁਤ ਹੌਸਲਾ ਮਿਲਣਾ ਸੀ ਤੇ ਉਹਨਾਂ ਨੂੰ ਆਪਣੇ ਪੁੱਤਰਾਂ ਉੱਤੇ ਹੋਰ ਫਖ਼ਰ ਹੋਣਾ ਸੀ। ਉਹੀ ਗਿਣੀਆਂ ਚੁਣੀਆਂ ਤਿੰਨ ਚਾਰ ਜਥੇਬੰਦੀਆਂ ਦੇ ੧੦੦ ਕੁ ਦੇ ਕਰੀਬ ਸਿੰਘ, ਜਿਵੇਂ ਇਹ ਸਿਰਫ ਉਹਨਾਂ ਦੀ ਹੀ ਡਿਊਟੀ ਹੁੰਦੀ ਹੈ।

ਸਾਡਾ ਸਭ ਦਾ ਫਰਜ਼ ਬਣਦਾ ਹੈ ਕਿ ਇਹਨਾਂ ਯੋਧਿਆਂ ਦੀ ਚੜਦੀ ਕਲਾ ਲਈ ਅਰਦਾਸਾਂ ਕਰੀਏ ਤੇ ਇਹਨਾਂ ਨੂੰ ਆਪਣੇ ਦਿਲਾਂ ਵਿਚ ਥਾਂ ਦੇਈਏ॥ ਇਹਨਾਂ ਨੇ ਆਪਣੀਆਂ ਜਵਾਨੀਆਂ ਪੰਥ ਦੇ ਲੇਖੇ ਲਾਈਆਂ ਹਨ ਤੇ ਪੰਥ ਨੂੰ ਵੀ ਚਾਹੀਦਾ ਹੈ ਕਿ ਇਹਨਾਂ ਦੀਆਂ ਕੁਰਬਾਨੀਆਂ ਦਾ ਮੁੱਲ ਪਾਵੇ। ਸਾਡੇ 'ਦੇਸ਼ ਭਗਤ' ਜਥੇਦਾਰਾਂ ਨੂੰ ਵੀ ਚਾਹੀਦਾ ਹੈ ਕਿ ਜੇ ਕਦੇ ਮਾੜਾ ਮੋਟਾ ਟਾਈਮ ਲੱਗੇ ਤਾਂ ਇਹਨਾਂ ਸੂਰਮਿਆਂ ਦੀ ਸਾਰ ਲੈਣ, ਭਾਂਵੇ ਇਹਨਾਂ ਜਥੇਦਾਰਾਂ ਤੋਂ ਬਹੁਤੀ ਆਸ ਤਾਂ ਨਹੀਂ ਰੱਖੀ ਜਾ ਸਕਦੀ ਪਰ ਫਿਰ ਵੀ ਸਾਨੂੰ ਇਹਨਾਂ ਦੇ ਫਰਜ਼ ਯਾਦ ਦਿਵਾਉਂਦੇ ਰਹਿਣਾ ਚਾਹੀਦਾਂ ਹੈ, ਕਿਉਂਕਿ ਕਈ ਵਾਰ ਏ.ਸੀ. ਗੱਡੀਆਂ ਤੇ ਮਖ਼ਮਲੀ ਸੋਫੇ ਸਭ ਕੁਝ ਭੁਲਾ ਦਿੰਦੇ ਹਨ। ਸੋ ਮਖ਼ਮਲੀ ਗੱਦਿਆਂ ਦਾ ਅਨੰਦ ਮਾਣ ਰਹੇ ਸਤਿਕਾਰ ਯੋਗ ਜਥੇਦਾਰ ਸਾਹਿਬ ਜੀ ਕਦੇ ਬੁੜੈਲ ਜੇਲ੍ਹ ਦੀਆਂ ਕਾਲ ਕੋਠੜੀਆਂ ਵਿਚ ਗਰਮੀਂ ਨਾਲ ਸੜ ਰਹੇ ਉਹਨਾਂ ਸਿੰਘਾਂ ਦੀ ਸਾਰ ਵੀ ਲੈ ਲਿਉ, ਉਨ੍ਹਾਂ ਨੇ ਤੁਹਾਨੂੰ ਤੇ ਸਾਨੂੰ ਇਹ ਸੁਖ ਸਹੂਲਤਾਂ ਦਿਵਾਉਣ ਲਈ ਹੀ ਆਪਣਾ ਸਭ ਕੁਝ ਵਾਰਿਆ ਹੈ। ਤੇ ਅੰਤ ਵਿਚ ਹਿੰਦ ਹਕੂਮਤ ਨੂੰ ਇਕ ਸੁਨੇਹਾਂ,

"ਝੂਠਿਆਂ ਕੇਸਾਂ 'ਚ ਸਾਨੂੰ ਕਰ ਲੈ ਤੂੰ ਕੈਦ ਭਾਵੇ,
ਮਰਜ਼ੀ ਦੇ ਘੜ ਕੇ ਕਨੂੰਨ ਨੀ,
ਡੱਕ ਨਈਓਂ ਹੋਣੀ ਇਹ ਜਵਾਨੀ ਨੀ
ਜੰਜ਼ੀਰਾਂ ਵਿਚ ਡੋਲ ਨਾ ਬੇਦੋਸ਼ਿਆਂ ਦਾ ਖ਼ੂਨ ਨੀ,
ਸਿੰਘਾਂ ਨੂੰ ਤਾਂ ਚਾਅ ਸਦਾ ਰਹਿੰਦਾ ਕੁਰਬਾਨੀਆਂ ਦਾ,
ਲੈਂਦੇ ਨੇ ਸ਼ਹੀਦੀ ਜ਼ਾਮ ਪੀ,
ਵੱਢ ਲੈ ਟੁੱਕ ਲੈ ਮਾਰਲੈ ਹਕੂਮਤੇ ਨੀ, ਜਿੰਨਾ ਤੇਰਾ ਕਰਦਾ ਏ ਜੀਅ,
ਹੱਕਾਂ ਲਈ ਸ਼ਹੀਦ ਹੋਣਾ ਮੁੱਢ ਤੋਂ ਅਸੂਲ ਸਾਡਾ ਅਸਾਂ ਤੈਥੋਂ ਝੁਕਣਾ ਏ ਕੀ"

# ਪ੍ਰਿੰਸ ਅਤੇ ਸਿੱਖ ਬੱਚੇ



੨੩ ਜੁਲਾਈ ੨੦੦੬ ਹਰਿਆਣੇ ਦੇ ਇਕ ਸ਼ਹਿਰ ਕੁਰੂਕਸ਼ੇਤਰ ਵਿਚ ਕਿਸੇ ਥਾਂ 'ਤੇ ੬੦ ਫੁੱਟ ਡੂਘੇਂ (ਪਾਣੀ ਰਹਿਤ) ਖੂਹ ਵਿਚ ਪ੍ਰਿਸ ਨਾਮੀ ੫ ਸਾਲ ਦਾ ਬੱਚਾ ਡਿੱਗ ਪ੍ਰਿਆ। ਪਤਾ ਲੱਗਣ 'ਤੇ ਉਸ ਨੂੰ ਬਚਾਉਣ ਦੇ ਉਪਰਾਲੇ ਸ਼ੁਰੂ ਹੋ ਗਏ। ਗੱਲ ਮੀਡੀਏ ਤੱਕ ਪਹੁੰਚ ਗਈ। ਫੇਰ ਕੀ ਸੀ, ਸਾਰੇ ਨਿਊਜ਼ ਚੈਨਲਾਂ 'ਤੇ ਇਹੀ ਮੁੱਖ ਖ਼ਬਰ ਸੀ । ਪ੍ਰਧਾਨ ਮੰਤਰੀ, ਮੁੱਖ ਮੰਤਰੀ ਆਦਿ ਨੇ ਵੀ ਪ੍ਰਸ਼ਾਸ਼ਨ ਨੂੰ ਬੱਚੇ ਨੂੰ ਬਚਾਉਣ ਦੇ ਹੁਕਮ ਦੇ ਦਿੱਤੇ। ਫੌਜ ਨੂੰ ਵੀ ਭੇਜ ਦਿੱਤਾ ਗਿਆ । ਕਰ-ਕਰਾ ਕੇ ੫੦ ਘੰਟੇ ਦੀ ਮਿਹਨਤ ਤੋਂ ਬਾਅਦ ਫੌਜ ਨੇ ਬੱਚੇ ਨੂੰ ਬਚਾ ਲਿਆ । ਖੈਰ ਚੰਗਾ ਹੋਇਆ ਇਕ ਮਾਸੂਮ ਦੀ ਜਾਨ ਬਚ ਗਈ । ਭਾਵੇਂ ਮਾਪਿਆਂ ਨੂੰ ਡਾਂਟਣਾ ਚਾਹੀਦਾ ਸੀ, ਪਰ ਖੈਰ ਕੋਈ ਗੱਲ ਨਹੀਂ ...........

ਹੁਣ ਥੋੜਾ ਪਿੱਛੇ ਚੱਲਦੇ ਹਾਂ । ਇਸੇ ਹਰਿਆਣੇ ਦੇ ਸ਼ਹਿਰ ਕਰਨਾਲ ਵਿਚ, ਇੱਥੋਂ ਲਗਭਗ ੫੦-੫੫ ਸਾਲ ਪਹਿਲਾਂ ਪਾਣੀ ਦੇ ਭਰੇ ਇਕ ਖੂਹ ਵਿਚੋਂ ਇਕ ਲਾਸ਼ ਮਿਲੀ ਸੀ । ਮਰਨ ਵਾਲੇ ਦੀ ਉਮਰ ੧੧ ਕੁ ਸਾਲ ਸੀ । ਨਾਮ ਸੀ, ਇੰਦਰਜੀਤ ਸਿੰਘ । ਇਹ ਆਪਣੀ ਜਾਂ ਮਾਪਿਆਂ ਦੀ ਅਣਗਹਿਲੀ ਨਾਲ ਖੂਹ ਵਿਚ ਨਹੀਂ ਸੀ ਡਿੱਗਾ, ਸਗੋਂ ਇਸ ਨੂੰ ਤਾਂ ਸਕੂਲ ਤੋਂ ਆਉਦੇ ਨੂੰ ਰਸਤੇ ਵਿਚ ਪੁਲਿਸ ਨੇ ਫੜ੍ਹ ਕੇ ਖੂਹ ਵਿਚ ਸੁੱਟਿਆ ਸੀ ਤੇ ਇਸ ਨੂੰ ਬਚਾਉਣ ਵੀ ਕੋਈ ਨਹੀਂ ਬਹੁੜਿਆ । ਬਚਾਉਣ ਆਉਂਦਾ ਵੀ ਕੌਣ, ਬਚਾਉਣ ਵਾਲਿਆਂ ਨੇ ਖੁਦ ਤਾਂ ਇਸ ਨੂੰ ਸੁੱਟਿਆ ਸੀ । ਕਸੂਰ, ਕਸੂਰ ਨਾ ਪੁੱਛੋ, ਕਸੂਰ ਬਹੁਤ ਵੱਡਾ ਸੀ, ਬਹੁਤ ਸੰਗੀਨ ਜ਼ੁਰਮ ਕੀਤਾ ਸੀ ਇਸ ਨੇ । ਭਲਾਂ ਕੀ...... ਜਿਹੜੀ ਗੱਲ ਕਹਿਣ 'ਤੇ ਸਰਕਾਰ ਨੇ ਪਾਬੰਦੀ ਲਾਈ ਹੋਈ ਸੀ , ਇਹ ਉਸ ਨੂੰ ਵਾਰ-ਵਾਰ ਕਹਿੰਦਾ ਸੀ । ਕਿਸੇ ਦੇ ਰੋਕਿਆਂ ਨਹੀਂ ਸੀ ਰੁਕਦਾ, ਵਾਰ-ਵਾਰ ਕਹਿੰਦਾ ਸੀ,

"ਪੰਜਾਬੀ ਸੂਬਾ ਜ਼ਿੰਦਾਬਾਦ, ਜ਼ਿੰਦਾਬਾਦ, ਜ਼ਿੰਦਾਬਾਦ"

ਜ਼ਾਲਮਾਂ ਦੇ ਬਹੁਤ ਰੋਕਣ 'ਤੇ ਵੀ ਇਹ ਨਾ ਹਟਿਆ, ਬਹੁਤ ਡਰਾਇਆ, ਧਮਕਾਇਆ, ਪਰ ਇਹ ਬੋਲਦਾ ਰਿਹਾ, ਉੱਚੀ-ਉੱਚੀ,

"ਪੰਜਾਬੀ ਸੂਬਾ ਜ਼ਿੰਦਾਬਾਦ, ਜ਼ਿੰਦਾਬਾਦ, ਜ਼ਿੰਦਾਬਾਦ"

ਜਾਨੋਂ ਮਾਰਨ ਦੇ ਡਰਾਵੇ ਦਿੱਤੇ, ਪਰ ਰਤਾ ਨਾ ਡਰਿਆ। ਮਾਂ ਨੇ ਸਿਖਾਇਆ ਸੀ, "ਪੁੱਤ ਤੂੰ ਗੁਰੂ ਗੋਬਿੰਦ ਸਿੰਘ ਦਾ ਪੁੱਤ ਐਂ, ਕਦੇ ਜ਼ਾਲਮਾਂ ਤੋਂ ਡਰੀਂ ਨਾ, ਡਟਿਆ ਰਹੀਂ"। ਉਸ ਨੂੰ ਮਾਂ ਦਾ ਕਿਹਾ ਯਾਦ ਸੀ। ਉਹ ਬੋਲੀ ਗਿਆ,

"ਪੰਜਾਬੀ ਸੂਬਾ ਜ਼ਿੰਦਾਬਾਦ, ਜ਼ਿੰਦਾਬਾਦ, ਜ਼ਿੰਦਾਬਾਦ"

ਜ਼ਾਲਮਾਂ ਨੇ ਉਸ ਦਾ ਬਸਤਾ 'ਤੇ ਫੱਟੀ ਖੋਹ ਕੇ ਪਰ੍ਹੇ ਸੁੱਟ ਦਿੱਤੇ ਤੇ ਸਰਕਾਰ (ਪ੍ਰਿੰਸ ਨੂੰ ਬਚਾਉਣ ਵਾਲੀ) ਦੇ ਕਹਿਣ ਤੇ ਉਸ ਨੂੰ ਫੜ੍ਹ ਕੇ ਨੇੜੇ ਹੀ ਪਾਣੀ ਦੇ ਭਰੇ ਖੂਹ ਵਿਚ ਸੁੱਟ ਦਿੱਤਾ। ......... ਤੇ ਉਹ ਪੰਜਾਬੀ ਸੂਬਾ ਮੋਰਚੇ ਦਾ ਪਹਿਲਾ ਸਭ ਤੋਂ ਛੋਟੀ ਉਮਰ ਦਾ ਸ਼ਹੀਦ ਬਣ ਗਿਆ,

'ਸ਼ਹੀਦ ਕਾਕਾ ਇੰਦਰਜੀਤ ਸਿੰਘ ਕਰਨਾਲ'

ਸਾਲ ੧੯੮੪ ਵਿਚ ਆ ਜਾਉ। ਜ਼ਾਲਮਾਂ ਦੀਆਂ ਗੋਲੀਆਂ ਨੇ ਕੋਈ ਉਮਰ ਨਹੀਂ ਵੇਖੀ। ਘੱਲੂਘਾਰਾ ੮੪ ਤੋਂ ਬਾਅਦ ਹਿੰਦੂਸਤਾਨੀ ਫੌਜ ਤੇ ਪੁਲਿਸ ਨੇ ਹਜ਼ਾਰਾਂ ਸਿੱਖਾਂ ਨੂੰ ਗ੍ਰਿਫਤਾਰ ਕੀਤਾ, ਜਿਨ੍ਹਾਂ ਵਿਚ ਸੈਕੜੇ ਬੱਚੇ ਵੀ ਸਨ। ਲੁਧਿਆਣੇ ਦੀ ਸੈਂਟਰਲ ਜ੍ਹੇਲ ਵਿਚ ੩ ਤੋਂ ੧੧ ਸਾਲ ਤੱਕ ਦੇ ਕਈ ਬੱਚਿਆਂ ਨੂੰ ਪੁਲਿਸ ਨੇ ਅੱਤਵਾਦੀ ਹੋਣ ਦਾ ਸ਼ੱਕ ਕਹਿ ਕੇ ੩ ਮਹੀਨੇ ਜ੍ਹੇਲ ਵਿਚ ਰੱਖਿਆ। ਬਾਅਦ ਵਿਚ ਮਿਸੇਜ਼ ਚਟੋਪਾਧਿਆਏ ਨੇ ਸੁਪਰੀਮ ਕੋਰਟ ਵਿਚ ਰਿੱਟ ਕਰਕੇ ਉਹਨਾਂ ਨੂੰ ਰਿਹਾ ਕਰਵਾਇਆ।

ਸ਼ਹੀਦ ਭਾਈ ਲਛਮਣ ਸਿੰਘ ਬੱਬਰ ਉਰਫ ਭਾਈ ਬਸ਼ੀਰ ਮੁਹੰਮਦ, ਜੋ ਕਿ ਸਰਕਾਰ ਦੀਆਂ ਨਜ਼ਰਾਂ ਵਿਚ ਅੱਤਵਾਦੀ ਸੀ, ਨੂੰ ਕਲਕੱਤੇ ਪੁਲਿਸ ਨੇ ਸ਼ਹੀਦ ਕਰ ਦਿੱਤਾ। ਭਾਈ ਲਛਮਣ ਸਿੰਘ ਜੁਝਾਰੂ ਸੀ, ਯੋਧਾ ਸੀ, ਉਸ ਦੀ ਸ਼ਹੀਦੀ 'ਤੇ ਕੌਮ ਨੂੰ ਮਾਣ ਹੈ, ਪਰ ਭਾਈ ਸਾਹਿਬ ਦੀ ਸਿੰਘਣੀ ਦਾ ਕੀ ਕਸੂਰ ਸੀ, ਉਸ ਨੂੰ ਗੋਲੀ ਕਿਉਂ ਮਾਰੀ ਗਈ, ਜਿਸ ਦੇ ਪੇਟ ਵਿਚ ੮ ਮਹੀਨੇਂ ਦਾ ਮਾਸੂਮ ਸਾਹ ਲੈ ਰਿਹਾ ਸੀ, ਜਿਸ ਨੇ ਅਜੇ ਬਾਹਰ ਦੀ ਦੁਨੀਆਂ ਵੇਖਣੀ ਸੀ। ਸ਼ਾਇਦ ਉਹ ਬੱਚਾ ਵੀ ਭਾਰਤੀ ਹਾਕਮਾਂ ਦੀ ਨਜ਼ਰ ਵਿਚ ਅੱਤਵਾਦੀ ਸੀ ਕਿਉਂਕਿ ਉਸਦੇ ਪਿਤਾ ਦਾ ਨਾਮ (ਭਾਈ) ਲਛਮਣ ਸਿੰਘ ਸੀ, ਤਾਂ ਹੀ ਤਾਂ ਉਸ ਨੂੰ ਜੰਮਣ ਤੋਂ ਪਹਿਲਾਂ ਹੀ ਮਾਰ ਦਿੱਤਾ ਗਿਆ। ਕੀ ਉਹ ਮਾਸੂਮ ਕਿਸੇ ਦੇ ਤਰਸ ਦਾ ਪਾਤਰ ਨਹੀਂ ਸੀ?

ਸ਼ਹੀਦ ਭਾਈ ਬਲਵਿੰਦਰ ਸਿੰਘ ਜਟਾਣਾ, ਸਰਕਾਰ ਦਾ ਇਕ ਹੋਰ ਬਾਗੀ, ਜ਼ੁਰਮ ਕੀ ਸੀ, ਬੱਸ ਏਨਾ ਕਿ ਉਹ ਪੰਜਾਬ ਨੂੰ ਪਾਣੀ ਤੋਂ ਬਗੈਰ ਉਜਾੜ ਹੋਇਆ ਨਹੀਂ ਦੇਖਣਾ ਚਾਹੁੰਦਾ ਸੀ। ਉਹ ਨਹੀਂ ਚਾਹੁੰਦਾ ਸੀ ਕਿ ਪੰਜਾਬ ਦੀ ਉਪਜਾਊ ਧਰਤੀ ਬੰਜ਼ਰ ਹੋਵੇ (ਜਿਵੇਂ ਅੱਜ ਹੋ ਰਹੀ ਹੈ) ਇਸ ਲਈ ਉਸ ਨੇ ਪੰਜਾਬ ਦਾ ਪਾਣੀ ਖੋਹਣ ਵਾਲਿਆਂ ਨੂੰ ਜਵਾਬ ਦਿੱਤਾ। ਜ਼ਾਲਮਾਂ ਨੂੰ ਬਹਾਨਾ ਮਿਲ ਗਿਆ ਭਾਈ ਸਾਹਿਬ ਦੇ ਪਰਿਵਾਰ 'ਤੇ ਕਹਿਰ ਵਰਤਾਉਣ ਦਾ। ਸਰਕਾਰ ਨੇ ਆਪਣੇ ਪਾਲਤੂਆਂ ਵਿੱਚੋਂ ਇਕ ਨੂੰ ਭਾਈ ਸਾਹਿਬ ਦਾ ਘਰ ਉਜਾੜਨ ਲਈ ਭੇਜਿਆ। ਉਸ ਪਾਲਤੂ ਨੇ ਆਪਣੇ ਹੋਰ ਹਲਕੇ ਹੋਏ ਸਾਥੀ ਨਾਲ ਲਏ 'ਤੇ ਭਾਈ ਸਾਹਿਬ ਦੇ ਘਰ ਨੂੰ ਅੱਗ ਲਾ ਕੇ ਸਾੜ

ਦਿੱਤਾ। ਪਰਿਵਾਰ ਦੇ ਹੋਰ ਮੈਂਬਰਾਂ ਦੇ ਨਾਲ-ਨਾਲ ਭਾਈ ਸਾਹਿਬ ਦੀ ੫ ਸਾਲ ਭਾਣਜੀ ਨੂੰ ਵੀ ਮਾਰ ਦਿੱਤਾ ਗਿਆ। ਉਸ ਬੱਚੀ 'ਤੇ ਵੀ ਕਿਸੇ ਨੂੰ ਤਰਸ ਨਹੀਂ ਆਇਆ। ਕੋਈ ਅੱਥਰੂ ਸਿੱਟਣ ਵਾਲਾ ਵੀ ਨਹੀਂ ਬਚਿਆ।

ਬਠਿੰਡੇ ਏਰੀਏ ਦੇ ਜੁਝਾਰੂ ਭਾਈ ਸ਼ਿੰਦਰਪਾਲ ਸਿੰਘ ਭਾਗੀਵਾਂਦਰ ਦੀ ਪੁਲਿਸ ਨੂੰ ਤਲਾਸ਼ ਸੀ। ਪਰ ਭਾਈ ਸਾਹਿਬ ਰੂਪੋਸ਼ ਸਨ ਤੇ ਪੁਲਸ ਦੇ ਹੱਥ ਨਹੀਂ ਆਏ। ਖਿਝੇ ਹੋਏ ਪੁਲਸੀਆਂ ਨੇ ਭਾਈ ਸਾਹਿਬ ਦੇ ਪਰਿਵਾਰ ਦੇ ਮੈਬਰਾਂ ਨੂੰ ਚੁੱਕ ਲਿਆ। ਪਰਿਵਾਰ ਦੇ ਨਾਲ ਭਾਈ ਸਾਹਿਬ ਦੀ ਡੇਢ ਕੁ ਸਾਲ ਦੀ ਭਤੀਜੀ (ਮਾਸਟਰ ਜੀਤ ਸਿੰਘ ਦੀ ਬੇਟੀ) ਵੀ ਸੀ। ਸੀ ਆਈ ਏ ਸਟਾਫ ਬਠਿੰਡਾ ਵਿਖੇ ਪਰਿਵਾਰ ਨੂੰ ਲਿਆਦਾ ਗਿਆ। ਬੱਚੀ ਵੱਡਿਆਂ ਦੇ ਹੱਥ ਵਿਚੋਂ ਨਿਕਲ ਕੇ ਰੁੜਦੀ-ਰੁੜਦੀ ਵਿਹੜੇ ਵਿਚ ਆ ਗਈ। ਐਸ ਐਸ ਪੀ ਨੇ ਮੁਲਾਜਮਾਂ ਨੂੰ ਪੁੱਛਿਆ ਕਿ ਇਹ ਕੌਣ ਹੈ। ਕਿਸੇ ਨੇ ਕਿਹਾ ਕਿ ਇਹ (ਭਾਈ) ਸ਼ਿੰਦਰਪਾਲ (ਸਿੰਘ) ਦੀ ਭਤੀਜੀ ਹੈ। ਇਹ ਸੁਣਦੇ ਸਾਰ ਐਸ ਐਸ ਪੀ ਆਪਣੀ ਕੁਰਸੀ ਤੋਂ ਉੱਠਿਆ ਤੇ ਜ਼ੋਰ ਨਾਲ ਬੱਚੀ ਨੂੰ ਪੈਰ ਦੀ ਠੁਡ ਮਾਰੀ, ਬੱਚੀ ਬੁੜਕ ਕੇ ਕੰਧ ਨਾਲ ਵੱਜੀ ਤੇ ਉੱਥੇ ਹੀ ਦਮ ਤੋੜ ਗਈ। ਬਾਅਦ ਵਿਚ ਦੋ ਮੁਲਾਜਮ ਜਾ ਕੇ ਉਸ ਬੱਚੀ ਨੂੰ ਦਫਨਾ ਆਏ। ਕਿੱਥੇ ਸੀ ਤਰਸ...........

ਇੱਥੇ ਅਸੀਂ ਇਹ ਨਹੀਂ ਕਹਿਣਾ ਚਾਹੁੰਦੇ ਖਿ ਪ੍ਰਿੰਸ ਨੂੰ ਬਚਾਉਣਾ ਨਹੀਂ ਚਾਹੀਦਾ ਸੀ, ਉਸ 'ਤੇ ਤਰਸ ਨਹੀਂ ਕਰਨਾ ਚਾਹੀਦਾ ਸੀ , ਅਸੀਂ ਤਾਂ ਸਿਰਫ ਇਹ ਕਹਿਣਾ ਚਾਹੁੰਦੇ ਹਾਂ ਕਿ ਸਾਡੇ ਜੰਮੇ, ਅਣਜੰਮੇ ਬੱਚਿਆਂ 'ਤੇ ਕਿਸੇ ਨੂੰ ਤਰਸ ਕਿਉਂ ਨਹੀਂ ਆਇਆ। ਕਿਸੇ ਪ੍ਰਧਾਨ ਮੰਤਰੀ, ਮੁੱਖ ਮੰਤਰੀ, ਮੀਡੀਆ ਨੇ ਦਖਲ ਕਿਉਂ ਨਾ ਦਿੱਤਾ। ਸਾਨੂੰ ਪ੍ਰਿੰਸ ਦੇ ਬਚਾਏ ਜਾਣ ਦੀ ਖੁਸ਼ੀ ਹੈ ਪਰ ਨਾਲ ਹੀ ਆਪਣਿਆਂ ਦੇ ਮਾਰੇ ਜਾਣ ਦਾ ਦੁੱਖ ਵੀ ਹੈ। ਸਾਨੂੰ ਦੁੱਖ ਹੈ, ਭਾਈ ਸੁਰਜੀਤ ਸਿੰਘ ਪੈਟੇ ਦੀ ੨-੩ ਮਹੀਨਿਆਂ ਦੀ ਭਾਣਜੀ ਦੇ ਜੇਲ੍ਹ ਵਿਚ ਮਾਰੇ ਜਾਣ ਦਾ, ਸਾਨੂੰ ਦੁੱਖ ਹੈ ਗੁਜਰਾਤ ਵਿਚ ਕੇਸਰ ਬਾਨੋ ਨਾਮੀ ਗਰਭਵਤੀ ਕੁੜੀ ਦੇ ਪੇਟ ਵਿਚੋਂ ਬੱਚਾ ਕੱਢ ਕੇ ਤ੍ਰਿਸ਼ੂਲ ਉੱਤੇ ਟੰਗੇ ਜਾਣ ਦਾ, ਸਾਨੂੰ ਦੁੱਖ ਹੈ.........

...ਤੇ ਸਾਨੂੰ ਗੁੱਸਾ ਵੀ ਹੈ, ਪ੍ਰਿੰਸ ਨੂੰ ਬਚਾਉਣ ਆਈ ਓਸ ਫੌਜ 'ਤੇ ਜਿਸ ਨੇ ਸਾਡੇ ਬੱਚਿਆਂ ਤੱਕ 'ਤੇ ਗੋਲੀਆਂ ਚਲਾਈਆਂ, ਜਿਹੜੇ ਅਜੇ ਤੁਰਨਾ ਵੀ ਨਹੀਂ ਸਿੱਖੇ ਸਨ, ਜਿਨ੍ਹਾਂ ਨੂੰ ਅਜੇ ਅੱਤਵਾਦ ਸ਼ਬਦ ਬੋਲਣਾ ਵੀ ਨਹੀਂ ਆਉਂਦਾ ਸੀ। ਸਾਨੂੰ ਗੁੱਸਾ ਹੈ ਦਿੱਲੀ ਦੇ ਸੱਜਣ ਕੁਮਾਰ ਵਰਗੇ ਬੁੱਚੜਾਂ 'ਤੇ, ਜਿਸ ਨੇ ਅੰਨੀ ਭੀੜ ਨੂੰ ਕਿਹਾ ਸੀ, " ਸਿੱਖੋਂ ਕੇ ਬੱਚੋਂ ਕੋ ਭੀ ਖਤਮ ਕਰ ਦੋ, ਨਹੀਂ ਤੋ ਯੇ ਬੜੇ ਹੋ ਕੇ ਬਦਲੇ ਲੇਂਗੇ, ਮਾਰ ਦੋ ਇਨਹੇ ਭੀ"। ਸਾਨੂੰ ਗੁੱਸਾ ਹੈ...... ਗੰਗੂ 'ਤੇ, ਸੁੱਚਾ ਨੰਦ 'ਤੇ ਜਿਹੜਾ ਕਹਿੰਦਾ ਸੀ, ਸੱਪ ਦੇ ਬੱਚੇ ਸਪੋਲੀਏ ਹੁੰਦੇ ਨੇ, ਇਹਨਾਂ ਨੂੰ ਕੁਚਲ ਦੇਣਾ ਚਾਹੀਦਾ ਹੈ।

ਸਾਨੂੰ ਗੁੱਸਾ ਹੈ......... ਇਹਨਾਂ ਸਾਰਿਆਂ 'ਤੇ ਜਿਹਨਾਂ ਨੇ ਬੱਚਿਆਂ 'ਤੇ ਵੀ ਤਰਸ ਨਹੀਂ ਖਾਧਾ, ਇਨਸਾਨ ਦੇ ਬੱਚਿਆਂ 'ਤੇ, ਪ੍ਰਿੰਸ ਵਰਗੇ ਹਜ਼ਾਰਾਂ ਬੱਚਿਆਂ ਤੇ............

'ਜਥੇਦਾਰ ਸਾਹਿਬ ਦੇ ਨਾਂ'

## .......ਤਾਂ ਕਿ ਦੇਸ਼ ਦੀ ਏਕਤਾ ਤੇ ਅਖੰਡਤਾ ਕਾਇਮ ਰਹੇ

ਚੁੱਪ ਰਹੋ, ਏਨਾ ਰੌਲਾ ਨਾ ਪਾਉ, ਐਵੇਂ ਜ਼ਿੰਦਾਬਾਦ-ਮੁਰਦਾਬਾਦ ਨਾ ਕਰੋ, ਨਾਹਰੇ ਵੀ ਨਾ ਮਾਰੋ ਤੇ ਜੈਕਾਰੇ ਵੀ ਨਾ ਛੱਡੋ, ਕ੍ਰਿਪਾਨਾਂ ਮਿਆਨਾਂ ਵਿਚ ਪਾ ਲਉ, ਬਾਹਰ ਕੱਢਿਆਂ ਤਾਂ ਇਹ ਖ਼ੂਨ ਮੰਗਦੀਆਂ ਨੇ, ਹੱਥ ਉੱਪਰ ਕਰਨ ਲੱਗਿਆਂ ਮੁੱਠੀ ਨਾ ਮੀਚੋ, ਸਭ ਤਰ੍ਹਾਂ ਦਾ ਵਿਰੋਧ ਬੰਦ ਕਰ ਦਿਉ...............

ਸੁਣਿਆਂ ਨਹੀਂ, ਜਥੇਦਾਰ ਸਾਹਬ ਕੀ ਕਹਿ ਰਹੇ ਨੇ, 'ਦੇਸ਼ ਦੀ ਏਕਤਾ ਤੇ ਅਖੰਡਤਾ ਹਰ ਹੀਲੇ ਕਾਇਮ ਰਹਿਣੀ ਚਾਹੀਦੀ ਹੈ..............'

ਤਾਂ ਕੀ ਹੋਇਆ, ਜੇ ਭਨਿਆਰੇ ਵਾਲੇ ਨੇ 'ਸ਼੍ਰੀ ਗੁਰੂ ਗ੍ਰੰਥ ਸਾਹਿਬ' ਦੇ ਕੁਝ ਸਰੂਪ ਅਗਨ ਭੇਂਟ ਕਰ ਦਿੱਤੇ, ਜੇ ਆਸ਼ੂਤੋਸ਼ ਭਈਏ ਦੇ ਭੂਤਰੇ ਹੋਏ ਚੇਲੇ ਸ਼ਰਧਾਨੰਦ ਨੇ ਸਾਰੀ ਸਿਖ ਕੌਮ ਨੂੰ ਅੱਤਵਾਦੀ ਕਹਿ ਦਿੱਤਾ ਤੇ ਜੇ ਸਰਸੇ ਵਾਲੇ ਸਾਧ ਨੇ 'ਗੁਰੂ ਗੋਬਿੰਦ ਸਿੰਘ ਸਾਹਿਬ' ਬਣਨ ਦੀ ਕੋਸ਼ਿਸ਼ ਕੀਤੀ............, ਇਹ ਸਭ ਕੁਝ ਚੁੱਪ ਚਾਪ ਬਰਦਾਸ਼ਤ ਕਰ ਲਉ, ਕਿਉਂਕਿ ਵਿਰੋਧ ਕਰਨ ਨਾਲ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਖਤਰਾ ਪੈਦਾ ਹੋ ਜਾਂਦੈ..........

ਇੱਕ ਗੱਲ ਸਮਝ ਨਹੀਂ ਆਉਂਦੀ ਕਿ ਜਥੇਦਾਰ ਸਾਹਬ ਨੂੰ ਦੇਸ਼ ਦੀ ਏਕਤਾ ਤੇ ਅਖੰਡਤਾ ਦੀ ਏਨੀ ਫਿਕਰ ਕ੍ਯਿਉਂ ਹੈ, ਮੈਨੂੰ ਤਾਂ ਡਰ ਹੈ ਕਿ ਕਿਤੇ ਇੱਕ ਦਿਨ ਜਥੇਦਾਰ ਇਹ ਵੀ ਮਨਜ਼ੂਰ ਨਾ ਕਰ ਲੈਣ ਕਿ ਸਿਖ ਕੇਸਾਧਾਰੀ ਹਿੰਦੂ ਹਨ, ਕਿਉਂਕਿ 'ਸਿਖ ਇੱਕ ਵੱਖਰੀ ਕੌਮ ਹੈ' ਕਹਿਣ ਨਾਲ ਤਾਂ ਏਕਤਾ ਤੇ ਅਖੰਡਤਾ ਕਾਇਮ ਨਹੀਂ ਰਹਿੰਦੀ, ਨਾਹਰੇ ਨਹੀਂ ਪੜ੍ਹੇ, ਕੰਧਾਂ 'ਤੇ ਲਿਖੇ ਹੋਏ,

'ਅਗਰ ਇਸ ਦੇਸ਼ ਮੇਂ ਰਹਿਣਾ ਹੋਗਾ, ਹਿੰਦੂ ਹਿਤ ਮੇ ਕਹਿਣਾ ਹੋਗਾ'

ਉਹਨਾਂ ਦੇ 'ਹਿੰਦੂ ਰਾਸ਼ਟਰ' ਦੇ ਸੁਪਨੇ ਵਿਚ ਅਸੀਂ ਬਹੁਤ ਵੱਡੇ ਰੋੜੇ ਹਾਂ, ਪਰ ਲੱਗਦੈ ਕਿ ਜਥੇਦਾਰ ਸਾਹਬ, ਜਿਹੜੇ ਦੇਸ਼ (ਜਿਹੜਾ ਕਦੇ ਸਾਡਾ ਨਹੀਂ ਬਣਿਆਂ) ਦੇ ਫਿਕਰ ਵਿਚ ਲਿੱਸੇ ਹੋ ਰਹੇ ਹਨ, ਹੁਣ 'ਹਿੰਦੂ ਰਾਸ਼ਟਰ' ਨੂੰ ਵੀ ਛੇਤੀ ਹੀ ਪ੍ਰਵਾਨ ਕਰ ਲੈਣਗੇ ਕਿਉਂਕਿ ਵਿਰੋਧ ਨਾਲ ਏਕਤਾ ਤੇ ਅਖੰਡਤਾ..................

ਖ਼ੈਰ, ਗ਼ੈਰਾਂ 'ਤੇ ਸਾਨੂੰ ਕੋਈ ਰੋਸ ਨਹੀਂ, ਪਰ ਜਥੇਦਾਰ ਸਾਹਬ ਨੂੰ ਸੰਬੋਧਨ ਹੋ ਕੇ ਕੁਝ ਨਾ ਕੁਝ ਜ਼ਰੂਰ ਕਹਿਣਾ ਚਾਹਾਂਗੇ।

ਜਥੇਦਾਰ ਸਾਹਬ, ਪਿਛਲੇ ਚਾਰ ਪੰਜ ਸਾਲ ਤੋਂ ਮੈਂ ਲਗਾਤਾਰ ਪੰਥਕ ਰਸਾਲਿਆਂ ਵਿਚ ਲਿਖਦਾ ਆ ਰਿਹਾਂ। ਹਮੇਸ਼ਾਂ ਐਂਟੀ ਪੰਥਕ ਐਲੀਮੈਂਟਸ ਨਾਲ ਹੀ ਮੱਥਾ ਲਾਇਆ ਹੈ ਤੇ ਕਦੇ ਵੀ ਵਾਹ ਲੱਗਦੀ, ਆਪਣੀ ਕਲਮ ਦੀ ਨਿੱਬ ਕੌਮ ਦੇ ਅੰਦਰੂਨੀ ਮਸਲਿਆਂ ਵੱਲ ਨਹੀਂ ਹੋਣ ਦਿੱਤੀ

(ਤੇ ਪ੍ਰਮਾਤਮਾਂ ਕਰੇ ਅੱਗੇ ਨੂੰ ਵੀ ਇਹ ਪੰਥ ਦੋਖੀਆਂ ਵੱਲ ਹੀ ਰਹੇ)। ਕਈ ਵਾਰ ਲੋਕਾਂ ਨੇ ਕਿਹਾ ਕਿ ਜਥੇਦਾਰ ਆਹ ਕਰਦੇ ਨੇ, ਔਹ ਕਰਦੇ ਨੇ, ਪਰ ਹਰ ਵਾਰ ਮੇਰਾ ਜਵਾਬ ਹੁੰਦਾ ਕਿ ਚਲੋ ਕੋਈ ਗੱਲ ਨਹੀਂ, ਬਹੁਤ ਉੱਚੇ ਅਹੁਦੇ 'ਤੇ ਬੈਠੇ ਨੇ, ਆਪਾਂ ਨੂੰ ਸਤਿਕਾਰ ਕਰਨਾ ਚਾਹੀਦਾ ਹੈ। ਤੁਸੀਂ ਕਈ ਵਾਰ ਆਪਣੇ ਲਏ ਫੈਸਲਿਆਂ ਤੋਂ ਹੀ ਮੁੱਕਰ ਗਏ ਪਰ ਚਲੋ.............। ਪਰ ਪਤਾ ਨਹੀਂ ਕਿਉਂ ਇਨ੍ਹੀਂ ਦਿਨੀ ਨਿੱਤ ਦਿਹਾੜੀ ਤੁਹਾਡੇ ਅਖ਼ਬਾਰਾਂ ਵਿਚ, ਮਹਾਨ ਦੇਸ਼ ਭਾਰਤ? ਦੇ ਬਹੁਤ ਵੱਡੇ ਰਾਖੇ ਬਣ ਕੇ, ਦਿੱਤੇ ਜਾ ਰਹੇ ਬਿਆਨਾਂ ਨੇ ਦਿਲ ਨੂੰ ਝੰਜੋੜਿਆ ਤੇ ਮਨ ਕੀਤਾ ਕਿ ਕੁਝ ਲਿਖਿਆ ਜਾਵੇ ਤੇ ਤੁਹਾਨੂੰ ੧੯੪੭ ਤੋਂ ਬਾਅਦ ਸਿਖ ਕੌਮ ਨਾਲ, ਏਸ ਮਹਾਨ ਦੇਸ਼ ਵੱਲੋਂ, ਕੀਤੇ ਗਏ ਧੋਖਿਆਂ ਦੀ ਯਾਦ ਦਿਵਾਈ ਜਾਵੇ।

ਇਹ ਤਾਂ ਹੋ ਨਹੀਂ ਸਕਦਾ ਜਥੇਦਾਰ ਸਾਹਬ ਕਿ ਤੁਸੀਂ ਇਸ ਸਭ ਤੋਂ ਜਾਣੂ ਨਾ ਹੋਵੋ, ਪਰ ਫਿਰ ਵੀ ਆਪ ਜੀ ਦੀ ਯਾਦ ਤਾਜਾ ਕਰਵਾਉਣ ਦਾ ਯਤਨ ਕਰਾਂਗਾ।

'ਅਬ ਹਾਲਾਤ ਬਦਲ ਚੁਕੇ ਹੈਂ' ਕਹਿ ਕੇ ਨਹਿਰੂ ਨੇ ਗੱਲ ਸ਼ੁਰੂ ਕੀਤੀ। ਅਸੀਂ ਆਪਣੇ ਲਈ ਅਜਾਦ ਖਿੱਤਾ ਮੰਗਿਆ, ਅਜਾਦੀ ਦਾ ਨਿੱਘ ਮਾਨਣ ਲਈ, ਜਿਸ ਦਾ ਵਾਅਦਾ ਇਹਨਾਂ ਨੇ ਕੀਤਾ ਸੀ, ਤੇ ਉਨ੍ਹਾਂ ਸਰਕੂਲਰ ਕੱਢ ਮਾਰਿਆ, "ਸਿਖ ਸਮੁੱਚੇ ਤੌਰ 'ਤੇ ਜਮਾਂਦਰੂ ਫ਼ਸਾਦੀ ਤੇ ਜ਼ਰਾਇਮ ਪੇਸ਼ਾ ਲੋਕ ਹਨ ਤੇ ਇਹ ਸੂਬੇ ਦੇ ਅਮਨ ਪਸੰਦ ਹਿੰਦੂਆਂ ਲਈ ਖਤਰੇ ਭਰੀ ਵੰਗਾਰ ਹਨ, ਡਿਪਟੀ ਕਮਿਸ਼ਨਰ ਇਹਨਾਂ ਵਿਰੁੱਧ ਵਿਸ਼ੇਸ਼ ਸਾਧਨ ਅਪਣਾਉਣ"

ਕੀ ਤੁਸੀਂ ਆਪਣੇ ਇਹਨਾਂ ਬੇਲੀਆਂ ਨੂੰ ਪੁੱਛਣ ਦਾ ਯਤਨ ਕਰੋਗੇ ਜਥੇਦਾਰ ਸਾਹਬ, ਕਿ ਉਹੀ ਸਿਖ ਜਿਨ੍ਹਾਂ ਦੀ, ਆਜ਼ਾਦੀ ਤੋਂ ਪਹਿਲਾਂ, ਤਾਰੀਫ ਕਰਦੇ ਇਹ ਨਹੀਂ ਥੱਕਦੇ ਸਨ, ਜਿਨ੍ਹਾਂ ਨੂੰ ਨਹਿਰੂ ਗਾਂਧੀ ਨੇ ਕਈ ਵਾਰ 'ਖੜਗਧਾਰੀ ਬਾਂਹ' ਕਿਹਾ, ਇੱਕ ਦਮ ਜ਼ਰਾਇਮ ਪੇਸ਼ਾ ਕਿਵੇਂ ਹੋ ਗਏ। ਕੀ ਜਿਨਾਹ ਠੀਕ ਤਾਂ ਨਹੀਂ ਕਹਿੰਦਾ ਸੀ................

ਪੂਰੇ ਭਾਰਤ ਵਿਚ ਭਾਸ਼ਾ ਦੇ ਅਧਾਰ 'ਤੇ ਸੂਬਿਆਂ ਦੀ ਹੋਈ ਵੰਡ ਦੇਖ ਕੇ ਅਸੀਂ ਵੀ ਕਹਿ ਦਿੱਤਾ ਕਿ 'ਪੰਜਾਬੀ ਸੂਬਾ' ਵੀ ਬਣਾ ਦਿਉ, ਪਰ ਬਦਲੇ ਵਿਚ ਮਿਲਿਆ ਕੀ, ਦਰਬਾਰ ਸਾਹਿਬ ਸਮੂਹ ਵਿਚ ਪੁਲਸ, ੫੫ ਹਜ਼ਾਰ ਤੋਂ ਵੱਧ ਗ੍ਰਿਫਤਾਰੀਆਂ, ਲਾਠੀਚਾਰਜ ਤੇ ਹੋਰ ਕਈ ਕੁਝ। ਲੁਧਿਆਣੇ 'ਚ 'ਪੰਜਾਬੀ ਸੂਬੇ' ਦੀ ਮੰਗ ਨੂੰ ਲੈ ਕੇ ਸ਼ਾਂਤ ਮਈ ਰੋਸ ਮਾਰਚ 'ਤੇ ੩੧ ਦਸੰਬਰ ੧੯੫੪ ਨੂੰ ਆਰੀਆ ਸਮਾਜੀ ਡਾਕਟਰ ਕਾਲੀ ਚਰਨ ਦੀ ਅਗਵਾਈ ਵਿਚ ਹਿੰਦੂ ਅੱਤਵਾਦੀਆਂ ਨੇ ਇੱਟਾਂ ਪੱਥਰਾਂ ਦੀ ਬਰਸਾਤ ਕੀਤੀ, ਜਿਸ ਨਾਲ ਬਹੁਤ ਸਿੰਘ ਜ਼ਖ਼ਮੀਂ ਹੋ ਗਏ, ਤੇ ਨਾਲ ਹੀ 'ਪੰਜਾਬੀ ਸੂਬਾ ਜਿੰਦਾਬਾਦ' ਦੇ ਵਿਰੋਧ ਵਿਚ ਨਾਹਰੇ ਵੀ ਮਾਰੇ ਗਏ,

'ਈੜੀ ਊੜੀ ਕਹਿਣ ਨ੍ਹੀ ਦੇਣੀ, ਸਿਰ 'ਤੇ ਪਗੜੀ ਰਹਿਣ ਨ੍ਹੀ ਦੇਣੀ'

...........ਤੇ ਇੱਕ ਮਾਸੂਮ ਬੱਚਾ, ਕਰਨਾਲ ਦਾ ਇੰਦਰਜੀਤ ਸਿਹੁੰ, ਜਿਹੜਾ ਸਕੂਲੋਂ ਪੜ੍ਹ ਕੇ ਆ ਰਿਹਾ ਸੀ ਤੇ ਜਿਸਦਾ ਕਸੂਰ ਸਿਰਫ ਏਨਾ ਸੀ ਕਿ ਉਸ ਨੇ 'ਪੰਜਾਬੀ ਸੂਬਾ ਜਿੰਦਾਬਾਦ' ਕਹਿ ਦਿੱਤਾ ਸੀ, ਨੂੰ ਭਾਰਤੀ ਦੇਸ਼ ਭਗਤ ਪੁਲਸ ਨੇ ਚੁੱਕ ਕੇ ਖੂਹ ਵਿਚ ਸੁੱਟ ਦਿੱਤਾ। ਕਰਨਾਲ,

ਕਹਿ ਦਿੱਤਾ ਸੀ, ਨੂੰ ਭਾਰਤੀ ਦੇਸ਼ ਭਗਤ ਪੁਲਸ ਨੇ ਚੁੱਕ ਕੇ ਖੂਹ ਵਿਚ ਸੁੱਟ ਦਿੱਤਾ। ਕਰਨਾਲ, ਉਸੇ ਕੁਰੂਕਸ਼ੇਤਰ ਦੇ ਨੇੜੇ ਹੈ ਜਥੇਦਾਰ ਸਾਹਬ ਜਿੱਥੇ ਪਿੱਛੇ ਜਿਹੇ ਖੱਡ ਵਿਚ ਡਿੱਗੇ ਪ੍ਰਿੰਸ ਨਾਮੀਂ ਬੱਚੇ ਨੂੰ ਕੱਢਣ ਲਈ ਭਾਰਤੀ ਫੌਜ ਨੇ ਕਈ ਘੰਟੇ ਲਗਾਤਾਰ ਮਿਹਨਤ ਮੁਸ਼ੱਕਤ ਕੀਤੀ। ਬੱਚੇ ਤਾਂ ਸਾਰੇ ਹੀ ਮਾਸੂਮ ਹੁੰਦੇ ਨੇ, ਤੇ ਇੰਦਰਜੀਤ ਤਾਂ ਸੋਹਣਾ ਵੀ ਬਹੁਤ ਸੀ, ਫਿਰ ਤੁਹਾਡੇ ਦੇਸ਼ ਦੀ ਪੁਲਸ ਨੇ ਉਸ ਦੀ ਮਾਸੂਮੀਅਤ 'ਤੇ ਤਰਸ ਕਿਉਂ ਨਹੀਂ ਖਾਧਾ। ਸਦਕੇ ਜਾਈਏ ਐਸੀ ਏਕਤਾ ਤੇ ਅਖੰਡਤਾ ਦੇ ਜਿਹੜੀ ਮਾਰਨ ਲੱਗਿਆਂ ਉਮਰ ਵੀ ਨਹੀਂ ਵੇਖਦੀ। ਜਥੇਦਾਰ ਸਾਹਬ ਤੁਸੀਂ, ਜਿਨ੍ਹਾਂ ਨੂੰ ਅੱਜ ਕੱਲ ਭਾਰਤ ਪ੍ਰੇਮ ਬਹੁਤ ਚੜਿਆ ਹੋਇਆ ਹੈ, ਆਪ ਸਭ ਕੁਝ ਨੋਟ ਕਰੀ ਜਾਇਓ, ਕਿਉਂਕਿ ਸਾਰੀਆਂ ਘਟਨਾਵਾਂ ਦੁਬਾਰਾ ਦੁਬਾਰਾ ਦੁਹਰਾਉਣੀਆਂ ਬਹੁਤ ਮੁਸਕਿਲ ਹਨ। ਚਲੋ ਅੱਗੇ ਵਧਦੇ ਹਾਂ..........

ਤੁਸੀਂ ਅੰਮ੍ਰਿਤਸਰ ਸਾਹਿਬ ਰਹਿੰਦੇ ਹੋ, ਸੋ ੧੯੭੮ ਤੋਂ ਲੈ ਕੇ ੧੯੮੪ ਤੱਕ ਦੀਆਂ ਸਾਰੀਆਂ ਘਟਨਾਵਾਂ ਨੂੰ ਨੇੜਿਓਂ ਵੇਖਿਆ ਹੋਵੇਗਾ। ਨਰਕਧਾਰੀਆਂ ਦੁਆਰਾ ਸ਼ਾਂਤਮਈ ਪ੍ਰਦਰਸ਼ਨ ਕਰ ਸਿੰਘਾਂ 'ਤੇ ਗੋਲੀਆਂ ਚਲਾਉਣਾ, ੧੩ ਸਿੰਘਾਂ ਨੂੰ ਸ਼ਹੀਦ ਕਰ ਦੇਣਾ ਤੇ ਪਿੱਛੋਂ ਤੁਹਾਡੀਆਂ ਨਿਆਂ ਪਸੰਦ ਅਦਾਲਤਾ ਵੱਲੋਂ ਨਰਕਧਾਰੀ ਨੂੰ ਬਾਇੱਜ਼ਤ ਬਰੀ ਕਰ ਦੇਣਾ। ੧੯੮੪ ਵਿਚ ਜੂਨ ੧ ਤੋਂ ੬ ਜੂਨ ਤੱਕ ਪੂਰੇ ਪੰਜਾਬ ਵਿਚ ਭਾਰਤੀ ਫੌਜ ਵੱਲੋਂ ਵਰ੍ਹਾਈ ਗਈ ਅੱਗ ਕਿਸ ਤੋਂ ਲੁਕੀ ਹੋਈ ਹੈ। ੪੦ ਦੇ ਕਰੀਬ ਗੁਰਧਾਮਾਂ ਦੀ ਤਬਾਹੀ, ਅਕਾਲ ਤਖ਼ਤ ਸਾਹਿਬ ਨੂੰ ਢਹਿ ਢੇਰੀ ਕਰਨਾ ਤੇ ਹਰਿਮੰਦਰ ਸਾਹਿਬ ਨੂੰ ਗੋਲੀਆਂ ਨਾਲ ਛਲਣੀ ਕਰ ਦੇਣਾ ਤੁਹਾਡੇ ਧਰਮ ਨਿਰਪੱਖ ਦੇਸ਼ ਦੀਆਂ ਪ੍ਰਮੁੱਖ ਅੱਤਵਾਦੀ ਕਾਰਵਾਈਆਂ ਹਨ। ਮੱਥਾ ਟੇਕਣ ਗਈ ਸੰਗਤ ਨੂੰ ਅੰਨ੍ਹੇ ਤਸ਼ੱਦਦ ਦਾ ਸ਼ਿਕਾਰ ਬਣਾਇਆ ਗਿਆ ਤੇ ਪਿੱਛੋਂ ਸ਼ਰੇਆਮ ਗੋਲੀਆਂ ਨਾਲ ਭੁੰਨਿਆਂ ਗਿਆ। ਸ਼ਰੇਆਮ ਪ੍ਰਕਰਮਾ ਵਿਚ, ਤੁਹਾਡੇ ਦੇਸ਼ ਭਗਤ ਫੌਜੀਆਂ ਦੁਆਰਾ, ਧੀਆਂ, ਭੈਣਾਂ ਦੀ ਬੇਪਤੀ ਕੀਤੀ ਗਈ। ੪ ਸਾਲ ਤੋਂ ਲੈ ਕੇ ੧੧ ਸਾਲ ਤੱਕ ਦੇ ੫੨ ਬੱਚਿਆਂ ਨੂੰ ਫੜ੍ਹ ਕੇ ਲੁਧਿਆਣੇ ਜੇਲ੍ਹ ਵਿਚ ਤਾੜ ਦਿੱਤਾ, ਤੇ ਕੇਸ ਪਾਇਆ ਗਿਆ 'ਦੇਸ਼ ਧ੍ਰੋਹ' ਤੇ 'ਅੱਤਵਾਦੀ ਕਾਰਵਾਈਆਂ' ਦੇ, ਤੇ ਉਹਨਾਂ ਵਿਚਾਰੇ ਮਾਸੂਮਾਂ ਨੂੰ ਅਜੇ ਅੱਤਵਾਦੀ ਲਫ਼ਜ਼ ਵੀ ਨਹੀਂ ਬੋਲਣਾ ਆਉਂਦਾ ਸੀ। ਜਥੇਦਾਰ ਸਾਹਿਬ, ਤੁਹਾਡੇ ਦੇਸ਼ ਦੀ ਇਸ ਬੰਦੇ ਖਾਣੀ ਏਕਤਾ ਤੇ ਅਖੰਡਤਾ ਤੋਂ ਖਤਰਾ ਤਾਂ ਸਗੋਂ ਸਾਨੂੰ ਹੈ।

'ਨੀਲਾ ਤਾਰਾ' ਤੋਂ ਬਾਅਦ ਫੌਜ ਤੇ ਪੁਲਸ ਵੱਲੋਂ ਵਹਿਸ਼ਤ ਦਾ ਜੋ ਨੰਗਾ ਨਾਚ ਪੰਜਾਬ ਦੀ ਧਰਤੀ 'ਤੇ ਕੀਤਾ ਗਿਆ ਉਹ ਕਿਸੇ ਤੋਂ ਲੁਕਿਆ ਨਹੀਂ। ਏਹਨਾਂ ਦੇ ਗਾਂਧੀ ਨੇ ੧੬ ਮਾਰਚ ੧੯੩੧ ਨੂੰ ਸੀਸ ਗੰਜ ਸਾਹਿਬ ਵਿਖੇ ਖੁਦ ਕਿਹਾ ਸੀ ਕਿ ਜੇ ਸਿਖਾਂ ਨਾਲ ਕਿਸੇ ਕਿਸਮ ਦੀ ਵਧੀਕੀ ਕੀਤੀ ਗਈ ਤਾਂ ਕਾਂਗਰਸ ਆਪਣੀ ਮੌਤ ਆਪ ਮਰ ਜਾਵੇਗੀ ਤੇ ਫੇਰ ਸਿਖਾਂ ਕੋਲ ਆਪਣੇ ਹੱਕ ਲੈਣ ਲਈ ਕਿਰਪਾਨ ਤਾਂ ਹੈ ਹੀ। ਬਾਪੂ(ਪੰਜਾਬ) ਦੀ ਸ਼ਰ੍ਹੇਆਮ ਪਰ੍ਹੇ ਵਿਚ ਲਾਹੀ ਗਈ 'ਪੱਗ' ਨੂੰ ਮੁੜ ਸਿਰ ਟਿਕਾਉਣ ਦਾ ਕੁਝ ਸਾਊ ਪੁੱਤਰਾਂ ਨੇ ਪ੍ਰਣ ਕਰ ਲਿਆ ਤੇ ਏਧਰ ਮਹਾਨ ਭਾਰਤ ਨੇ ਵੀ ਆਪਣੇ ਸੰਵਿਧਾਨ ਅਨੁਸਾਰ ਕੈਟਾਂ ਦੀ ਫੌਜ ਤਿਆਰ ਕਰ ਲਈ ਤੇ ਜੰਗ ਦੇ ਸਾਰੇ

ਅਸੂਲ ਛਿੱਕੇ ਟੰਗ ਦਿੱਤੇ। ...........ਤੇ ਉਸ ਤੋਂ ਪਿੱਛੋਂ, ਤੁਸੀਂ ਜਾਣਦੇ ਹੀ ਓ ਜਥੇਦਾਰ ਸਾਹਬ, ਪੰਜਾਬ ਵਿਚ ਕੋਈ ਇੱਕ ਵੀ ਦਰਿਆ, ਨਹਿਰ ਜਾਂ ਕੱਸੀ ਨਹੀਂ ਬਚੀ, ਜਿਸ ਦੀਆਂ ਮੱਛੀਆਂ ਨੇ ਸਿਖ ਨੌਜੁਆਨੀਂ ਦੇ ਮਾਸ ਦਾ ਸਵਾਦ ਨਹੀਂ ਚੱਖਿਆ।

...........ਤੇ ਕਿਸ ਤੋਂ ਛੁਪਿਆ ਹੈ, 'ਝੂਠੇ ਪੁਲਸ ਮੁਕਾਬਲਿਆਂ ਦਾ ਸੱਚ'। ੨੫੦੦੦ ਤਾਂ ਲੱਭੇ ਜਾ ਚੁੱਕੇ ਨੇ, ਸਿਵੇ ਆਪ ਬੋਲ ਕੇ ਦੱਸ ਰਹੇ ਨੇ, ਲੱਕੜਾਂ ਗਵਾਹੀ ਭਰ ਰਹੀਆਂ ਨੇ, ਤੇ ਤੁਹਾਡੇ 'ਅਮਨ ਪਸੰਦ' ਦੇਸ਼ ਨੇ ਲੱਭਣ ਵਾਲਾ ਵੀ ਖਾ ਲਿਆ।

ਤੁਹਾਨੂੰ ਏ. ਸੀ. ਗੱਡੀਆਂ ਬਖ਼ਸ਼ੀਆਂ 'ਅਗਲਿਆਂ' ਨੇ, ਸੋ ਤੁਹਾਨੂੰ ਵੀ ਮੁੱਲ ਤਾਂ ਦੇਣਾ ਹੀ ਪਊ, 'ਭਾਰਤ ਭਗਤੀ' ਤਾਂ ਵਿਖਾਉਣੀ ਹੀ ਪਊ। ਪਰ ਜਥੇਦਾਰ ਸਾਹਬ ਏਧਰ ਤੁਹਾਨੂੰ ਕੁਝ ਹੋਰ ਅਗਾਹ ਲੈ ਚੱਲਾਂ........

ਤੁਹਾਨੂੰ ਪਤਾ ਹੈ ਕਿ ਝੂਠੇ ਪੁਲਸ ਮੁਕਾਬਲਿਆਂ ਵਿੱਚ ਮਾਰੇ ਦਿਖਾਏ ਜਾਂਦੇ ਜੁਝਾਰੂਆਂ ਨਾਲ ਜ਼ੇਲ੍ਹਾਂ ਵਿਚ ਕੀ ਵਾਪਰਦੀ ਸੀ? ਉਹਨਾਂ ਦੀਆਂ ਲਾਸ਼ਾਂ ਵਾਰਸਾਂ ਨੂੰ ਕਿਉਂ ਨਹੀਂ ਸੌਂਪੀਆਂ ਜਾਂਦੀਆਂ ਸਨ? ਕਿਉਂਕਿ ਉਹਨਾਂ ਲਾਸ਼ਾਂ ਨੇ ਬਿਨਾ ਮੂੰਹ ਖੋਲੇ ਹੀ ਏਸ ਮਨੁਖੀ ਅਧਿਕਾਰਾਂ ਦੇ ਰਾਖੇ ਬਣੇ ਦੇਸ਼ ਦੀ ਸਾਰੀ ਪੋਲ ਖੋਲ ਦੇਣੀ ਹੁੰਦੀ ਸੀ। ਹਾਂ ਜਥੇਦਾਰ ਸਾਹਬ ਮੈਂ ਗੱਲ ਕਰ ਰਿਹਾਂ ਉਸੇ 'ਅਣਮਨੁੱਖੀ ਤਸ਼ੱਦਦ' ਦੀ, ਜਿਸ ਨੂੰ ਦੇਖ ਕੇ ਨਾਜ਼ੀ ਹਿਟਲਰ ਦੀ ਰੂਹ ਨੂੰ ਵੀ ਕੰਬਣੀ ਛਿੜ ਜਾਂਦੀ ਸੀ, ਕੁਝ ਉਦਾਹਰਣਾ ਤੱਕ ਲਓ,

ਭਾਈ ਮਲਕੀਤ ਸਿੰਘ 'ਦਾਨ ਸਿੰਘ ਵਾਲਾ' , ਜਿਹਨਾਂ ਨੂੰ ੩ ਦਿਨ ਤੱਕ ਲੈਟਰੀਨ (ਠੋਲਿਟ) ਵਾਲੀ ਡਿੱਗ ਵਿਚ, ਪਿੱਛੋਂ ਦੀ ਪੁੱਠੀਆਂ ਬਾਹਵਾਂ ਬੰਨ੍ਹ ਕੇ, ਲਟਕਾਈ ਰੱਖਿਆ ਗਿਆ, ਤੇ ਕਈ ਥਾਵਾਂ ਤੋਂ ਸਰੀਰ ਦੇ ਅੰਗ ਤੋੜੇ ਗਏ।

ਭਾਈ ਅਨੋਖ ਸਿੰਘ 'ਬੱਬਰ' ਦੀਆਂ ਦੋਹੇਂ ਅੱਖਾਂ ਗਰਮ ਲੋਹੇ ਦੀਆਂ ਸਲਾਖਾਂ ਨਾਲ ਕੱਢ ਦਿੱਤੀਆਂ ਗਈਆਂ, ਪਰ ਉਸ ਯੋਧੇ ਨੇ ਅੱਖਾਂ ਕੱਢੀਆਂ ਹੋਣ ਦੇ ਬਾਵਜੂਦ ਵੀ ਆਥਣ ਵੇਲੇ ਆਪਣਾ 'ਨਿੱਤਨੇਮ' ਕਰ ਕੇ ਇਹਨਾਂ ਦੇ ਤਸ਼ੱਦਦ ਦੇ ਮੂੰਹ 'ਤੇ ਚਪੇੜ ਮਾਰੀ ਤੇ ਫੇਰ ਇਹਨਾਂ ਜ਼ਾਲਮਾਂ ਨੇ ਭਾਈ ਸਾਹਿਬ ਦਾ ਵੀ 'ਮੁਕਾਬਲਾ' ਬਣਾ ਦਿੱਤਾ।

ਭਾਈ ਰਣਜੀਤ ਸਿੰਘ ਤਰਸਿੱਕਾ ਦੀ ਕਹਾਣੀ ਜੇ ਤੁਹਾਡੇ ਵਿਚ ਕਦੇ ਹਿੰਮਤ ਹੋਈ ਤਾਂ ਸਟੇਜ 'ਤੇ ਭਾਈ ਦਿਆਲਾ ਜੀ ਦੇ ਨਾਲ ਹੀ ਸੁਣਾ ਦਿਉ, ਕਿਉਂਕਿ ਭਾਈ ਰਣਜੀਤ ਸਿੰਘ ਤਰਸਿੱਕੇ ਨੂੰ ਵੀ ਉਬਲਦੇ ਪਾਣੀ ਵਿਚ ਉਬਾਲਿਆ ਗਿਆ ਸੀ, ਜਿਸ ਨਾਲ ਉਹਨਾਂ ਦੇ ਸਰੀਰ ਦਾ ਸਾਰਾ ਮਾਸ ਉਤਰ ਗਿਆ ਸੀ, ਤੇ ਪਿੱਛੋਂ ਉਹਨਾਂ ਦੀ ਖੋਪਰੀ ਲਾਹੀ ਗਈ।

ਭਾਈ ਸੰਗਰਾਮ ਸਿੰਘ ਨੂੰ ਦੋ ਪੁਲਸ ਵਾਲਿਆਂ ਨੇ ਲੱਤਾਂ ਤੋਂ ਫੜਿਆ ਤੇ ਦੋ ਨੇ ਬਾਹਵਾਂ ਤੋਂ, ਜ਼ਮੀਨ 'ਤੇ ਕਿੱਲਾ ਗੱਡਿਆ ਗਿਆ ਤੇ ਓਨੀ ਦੇਰ ਤੱਕ ਕਿੱਲੇ 'ਤੇ ਮਾਰਦੇ ਰਹੇ ਜਿੰਨੀ ਦੇਰ ਤੱਕ ਉਹ ਪੇਟ ਵਿਚ ਦੀ ਧਸ ਕੇ ਪਿੱਛੋਂ ਦੀ ਨਹੀਂ ਨਿਕਲ ਗਿਆ।

ਭਾਈ ਬਲਵਿੰਦਰ ਸਿੰਘ ਗੰਗਾ ਨੂੰ ਹੌਲੀ ਹੌਲੀ ਪੈਟਰੋਲ ਪਾ ਕੇ ਸਾੜਿਆ ਗਿਆ, ਭਾਈ

ਰਛਪਾਲ ਸਿੰਘ ਛੰਦੜਾਂ ਦੇ ਪਲਾਸ ਨਾਲ ਦੰਦ ਖਿੱਚੇ ਗਏ, ਭਾਈ ਅਵਤਾਰ ਸਿੰਘ ਸ਼ਤਰਾਣਾ ਦਾ ਗਰਮ ਪ੍ਰੈਸ ਲਾ ਕੇ ਮਾਸ ਸਾੜਿਆ ਗਿਆ.................................... ਇਹ ਲਿਸਟ ਬਹੁਤ ਲੰਬੀ ਐ, ਜਥੇਦਾਰ ਜੀ, ਇਹ ਕਹਾਣੀ ਕਦੇ ਨਾ ਮੁੱਕਣ ਵਾਲੀ ਹੈ ਤੇ ਇਹ ਸਭ ਕੁਝ ਤੁਹਾਡੇ ਦੇਸ਼ ਦੇ ਕਨੂੰਨ ਦੇ ਦਾਇਰੇ ਵਿਚ ਰਹਿ ਕੇ ਕੀਤਾ ਗਿਆ, ਜਿਸ ਦੇ ਟੁੱਟਣ ਦੀ ਫਿਕਰ ਤੁਹਾਨੂੰ ਲੱਗੀ ਹੋਈ ਹੈ......................।

ਕਨੂੰਨ ਦੇ ਦਾਇਰੇ ਵਿਚ ਰਹਿ ਕੇ ਹੀ ਜੁਝਾਰੂਆਂ ਦੇ ਗੁਪਤ ਅੰਗਾਂ 'ਤੇ ਲੋਹੇ ਦੀ ਤਾਰ ਲਪੇਟ ਕੇ ਕਰੰਟ ਲਗਾਇਆ ਗਿਆ, ਕਨੂੰਨ ਦੇ ਦਾਇਰੇ ਵਿਚ ਹੀ ਬੀਅਰ ਤੇ ਸ਼ਰਾਬ ਦੀਆਂ ਬੋਤਲਾਂ ..........: ਧੱਕੀਆਂ ਗਈਆਂ, ਕਨੂੰਨ ਦੇ ਦਾਇਰੇ ਵਿਚ ਹੀ ਧੀ ਨੂੰ ਪਿਉ ਦੇ ਸਾਹਮਣੇ ਨਿਰਵਸਤਰ ਕੀਤਾ ਗਿਆ ਤੇ ਭੈਣ ਨੂੰ ਨਗਨ ਹਾਲਤ ਵਿਚ ਭਰਾ ਦੇ ਉੱਪਰ ਲਿਟਾਇਆ ਗਿਆ। ਸਭ ਕੁਝ ਕਨੂੰਨ ਦੇ ਦਾਇਰੇ ਵਿਚ ਰਹਿ ਕੇ ਹੀ ਕੀਤਾ ਗਿਆ।

ਹੁਣ ਤੁਸੀਂ ਹੀ ਦੱਸ ਦਿਉ ਜਥੇਦਾਰ ਸਾਹਬ, ਇਸ ਦੇਸ਼ ਤੇ ਏਥੋਂ ਦੇ ਸੰਵਿਧਾਨ ਨੇ ਅੱਜ ਤੱਕ ਸਾਨੂੰ ਦਿੱਤਾ ਕੀ ਹੈ, ਸਾਨੂੰ ਕੁੱਟਿਆ, ਲੁੱਟਿਆ, ਮਾਰਿਆ ਤੇ ਜਿਉਂਦੇ ਸਾੜਿਆ। ..........ਤੇ ਜਿਹਨਾਂ ਨੇ ਇਸ ਦੇਸ਼ ਦੀਆਂ ਦੁਸ਼ਮਨਾਂ ਨਾਲ ਹੋਈਆਂ ਲੜਾਈਆਂ ਵਿਚ ਮੂਹਰੇ ਹੋ ਕੇ ਹਿੱਸਾ ਲਿਆ, ਉਹਨਾਂ ਤੱਕ ਨੂੰ ਇਸ ਨੇ ਨਹੀਂ ਬਖਸ਼ਿਆ, ਜਰਨਲ ਸੁਬੇਗ ਸਿੰਘ ਦੀ ਉਦਾਹਰਣ ਸਾਹਮਣੇ ਹੈ। ਇੱਕ ਹੋਰ ਜਿਉਂਦੀ ਜਾਗਦੀ ਮਿਸਾਲ ਹੈ 'ਕਰਮਜੀਤ ਸਿੰਘ ਸਿਖਾਂਵਾਲਾ', ਜਿਸ ਨੇ ੧੯੭੧ ਦੀ ਜੰਗ ਵਿਚ ਚੰਗੇ ਜੌਹਰ ਦਿਖਾਏ, ਪਰ ਇਨਾਮ.............., ਕਦੇ ਟਾਈਮ ਲੱਗਿਆ ਤਾਂ ਉਸ ਦੇ ਸਰੀਰ 'ਤੇ ਹੱਥ ਫੇਰ ਕੇ ਦੇਖਿਓ, ਪਤਾ ਲੱਗੂ ਕਿ ਭਾਰਤ ਵਫਾਦਾਰੀ ਕਰਨ ਵਾਲਿਆਂ ਨਾਲ ਵੀ ਕੀ ਸਲੂਕ ਕਰਦਾ ਹੈ।

ਅਸੀਂ ਵਫ਼ਾਵਾਂ ਕਰਦੇ ਹਾਰ ਗਏ, ਪਰ ਇਸ ਦੇਸ਼ ਨੇ ਅੱਜ ਤੱਕ ਸਾਡੇ ਨਾਲ ਵਫ਼ਾ ਨਹੀਂ ਕੀਤੀ। ਦੋਹੇਂ ਹੱਥੀਂ ਲੁੱਟਿਆ ਹੀ ਹੈ। ਇੱਕ ਨੰਬਰ ਸੂਬੇ ਤੇ ੭੦% ਭਾਰਤ ਦਾ ਢਿੱਡ ਭਰਨ ਵਾਲਿਆਂ ਨੂੰ ੪ ਰੁਪੈ ਆਟੇ ਲਈ ਵਿਲਕਣ ਲਾ ਦਿੱਤਾ ਹੈ। ਪਾਣੀ, ਬਿਜਲੀ ਖੋਹ ਕੇ ਮੁਫਤ ਦੇ ਭਾਅ ਫਸਲਾਂ ਚੁੱਕ ਕੇ ਕਿਰਸਾਨੀ ਦਾ ਲੱਕ ਤੋੜ ਦਿੱਤਾ, ਤੇ ਫੇਰ ਆਤਮਹੱਤਿਆਵਾਂ ਕਰਦਿਆਂ ਦੀ ਵੀ ਸਾਰ ਨਹੀਂ ਲਈ। ਤੁਸੀਂ ਆਪ, ਜੋ ਹੁਣ ਇਨ੍ਹਾਂ ਦੇ ਪੂਰੇ ਵਫ਼ਾਦਾਰ ਬਣੇ ਬੈਠੇ ਹੋ, ਇੱਕ ਵਾਰ ਕਹਿ ਕੇ ਤਾਂ ਵੇਖੋ ਕਿ ਪੰਜਾਬ ਦੇ ਪਾਣੀਆਂ 'ਤੇ ਹੋਰ ਕਿਸੇ ਦਾ ਹੱਕ ਨਹੀਂ, ਉਸੇ ਪਲ ਇਹ ਤੁਹਾਡੀ ਵਫਾਦਾਰੀ ਭੁੱਲ ਜਾਣਗੇ ਤੇ ਤੁਹਾਨੂੰ ਵੀ 'ਅੱਤਵਾਦੀ' ਦਾ ਖ਼ਿਤਾਬ ਦੇ ਦੇਣਗੇ।

ਇੱਕ ਹੋਰ ਆਖ਼ਰੀ ਸਵਾਲ ਹੈ ਜਥੇਦਾਰ ਸਾਹਬ, ਕੀ ੧੯੭੮ ਤੋਂ ੧੯੯੫ ਤੱਕ ਏਸ ਦੇਸ਼ ਨਾਲ ਲੜਦੇ ਰਹੇ ਜੁਝਾਰੂ, ਜੋ ਕੌਮ ਦਾ 'ਆਪਣਾ ਘਰ' ਬਣਾਉਣ ਲਈ ਸਭ ਕੁਝ ਵਾਰ ਗਏ, ਵੀ ਤੁਹਾਡੀਆਂ ਨਜ਼ਰਾਂ ਵਿਚ 'ਅੱਤਵਾਦੀ' ਹਨ, ਕਿਉਂਕਿ ਉਹ ਤਾਂ ਇਸ ਦੇਸ਼ ਦੀ ਏਕਤਾ ਤੇ ਅਖੰਡਤਾ ਲਈ ਸਭ ਤੋਂ ਵੱਡਾ ਖ਼ਤਰਾ ਸਨ।

ਕਿਉਂ ਜਥੇਦਾਰ ਸਾਹਬ, ਕਿਉਂ ਤੁਹਾਨੂੰ ਇਸ ਦੇਸ਼ ਦੀ ਏਨੀ ਫਿਕਰ ਲੱਗੀ ਹੋਈ ਹੈ। ਇੱਕ

ਹੋਰ ਗੱਲ ਤੁਸੀਂ ਮੇਰੇ ਕੋਲੋਂ ਲਿਖਵਾ ਕੇ ਲੈ ਲਉ, ਕਿ ਕਨੂੰਨ ਅਨੁਸਾਰ ਤੁਸੀਂ ਇਸ ਭੂਤਰੇ ਹੋਏ ਸੌਂਦੇ ਸਾਧ ਦਾ ਵੀ ਕੱਖ ਨਹੀਂ ਵਿਗਾੜ ਸਕਦੇ, ਕਿਸੇ ਨੇ ਇਸ ਨੂੰ ਗ੍ਰਿਫਤਾਰ ਨਹੀਂ ਕਰਨਾ, ਹਾਂ ਚਾਰ-ਪੰਜ ਸੌ ਸਿਖਾਂ 'ਤੇ ਤਾਂ ਇਹ ਇੱਕ ਪਲ ਵਿਚ ਪਰਚਾ ਦਰਜ ਕਰ ਸਕਦੇ ਹਨ ਪਰ ਸਾਧ ਦਾ ਵਾਲ ਵੀ ਵਿੰਗਾ ਨਹੀਂ ਹੋਣ ਦੇਣਗੇ। ਨਾਲੇ ਉਹ ਤਾਂ ਇਹਨਾਂ ਦਾ ਲਾਡਾਂ ਤੇ ਚਾਅਵਾਂ ਮਲਾਰਾਂ ਨਾਲ ਪਾਲਿਆ ਹੋਇਆ ਹੈ ਤੇ ਸਿਖ ਦੇਸ਼ ਦੀ ਏਕਤਾ ਅਖੰਡਤਾ ਲਈ ਖਤਰਾ.............

ਅੰਤ ਵਿਚ ਤੁਹਾਨੂੰ ਇਹੀ ਕਹਿਣਾ ਚਾਹਾਂਗਾ ਕਿ ਇਸ ਦੇਸ਼ ਦੀਆਂ ਲੋਕ ਵਿਰੋਧੀ ਨੀਤੀਆਂ, ਘੱਟਗਿਣਤੀਆਂ ਦੇ ਹਰ ਨਵੇਂ ਸੂਰਜ ਹੁੰਦੇ ਕਤਲੇਆਮ ਤੇ ਮਨੁੱਖੀ ਹੱਕਾਂ ਦਾ ਸ਼ਰੇਆਮ ਕੀਤਾ ਜਾ ਰਿਹਾ ਘਾਣ ਖੁਦ ਹੀ ਇਸ ਨੂੰ ਤੋੜਣਗੇ, ਤੁਹਾਡਾ ਇਸ ਲਈ ਕੀਤਾ ਜਾ ਰਿਹਾ ਏਨਾ ਫਿਕਰ ਵੀ ਬਹੁਤਾ ਕੰਮ ਨਹੀਂ ਆਉਣਾ। ਜਰਾ ਨਜ਼ਰ ਮਾਰੋ ਪੱਛਮੀਂ ਪ੍ਰਾਂਤਾਂ ਵੱਲ, ਅੱਜ ਕੱਲ ਉਸ ਦਾ ਨਾਮ 'ਮਾਓ ਇਸਟ ਬੈਲਟ' ਪੈ ਗਿਆ ਹੈ। ਸੋ ਤੁਸੀਂ ਇਸ ਦੇ ਫਿਕਰ ਵਿਚ ਐਵੇਂ ਲਿੱਸੇ ਨਾ ਹੋਵੋ, ਅਜੇ ਵੀ ਵੇਲਾ ਹੈ ਕੌਮ ਦਾ ਕੁਝ ਸਵਾਰ ਜਾਉ। ਤੁਹਾਡੇ ਨਾਲ ਦਿਆਂ ਵਿਚੋਂ ਇੱਕ ਦੋਹਾਂ ਤੋਂ ਕੁਝ ਉਮੀਦ ਸੀ ਕਿ ਇਹ ਕੁਝ ਨਾ ਕੁਝ ਜਰੂਰ ਲੈ ਕੇ ਦੇਣਗੇ ਪਰ ਕਿਸੇ ਨੇ ਕੱਖ ਨਾ ਸਵਾਰਿਆ।

ਤੇ ਅੰਤ ਵਿਚ ਮੈਂ ਤੁਹਾਨੂੰ ਫਤਹਿ ਬੁਲਾਉਣ ਦੀ ਗੁਸਤਾਖੀ ਕਰ ਰਿਹਾ ਹਾਂ,

"ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ"

ਤੇ ਮੈਨੂੰ ਪਤਾ ਹੈ ਕਿ ਤੁਹਾਡਾ ਜਵਾਬ ਹੋਵੇਗਾ,

'ਜੈ ਹਿੰਦ'

ਕਿਉਂਕਿ ਫਤਹਿ ਨਾਲ ਤਾਂ ਦੇਸ਼ ਦੀ ਏਕਤਾ ਤੇ ਅਖੰਡਤਾ.....................



# ਸਾਵਧਾਨ! ਤ੍ਰਿਸ਼ੂਲਾਂ ਦਾ ਜ਼ੰਗ ਲਾਹਿਆ ਜਾ ਰਿਹਾ ਹੈ

ਪ੍ਰਸਿੱਧ ਇਤਿਹਾਸਕਾਰ ਮੁਹੰਮਦ ਲਤੀਫ ਨੇ ਇਕ ਜਗ੍ਹਾ ਲਿਖਿਆ ਹੈ ਕਿ ਕੁਦਰਤ ਨੇ ਪੰਜਾਬ ਨੂੰ ਅਜਿਹੀ ਜਗ੍ਹਾ ਲਟਕਾਇਆ ਹੈ ਕਿ ਇਹ ਭਾਰਤ ਦਾ ਦਰਵਾਜਾ ਬਣ ਗਿਆ ਹੈ ਤੇ ਇਸਦੀ ਪਦਵੀ ਬਹੁਤ ਉੱਚੀ ਹੋ ਗਈ ਹੈ। ਭਾਰਤ ਆਉਣ ਵਾਲੇ ਲਗਭਗ ਸਾਰੇ ਹਮਲਾਵਰਾਂ ਨੂੰ ਪਹਿਲਾਂ ਇਥੋਂ ਹੀ ਲੰਘਣਾ ਪੈਂਦਾ ਸੀ। ਨਿਰਸੰਦੇਹ ਵਿਰੋਧ ਵੀ ਪਹਿਲਾਂ ਇਥੇ ਹੀ ਹੁੰਦਾ ਸੀ ਤੇ ਪਹਿਲੀਆਂ ਲੜਾਈਆਂ ਵੀ ਇਥੇ ਹੀ ਲੜਨੀਆਂ ਪੈਂਦੀਆਂ ਸਨ। ਬਹੁਤ ਵਾਰ ਪੰਜਾਬ ਦੇ ਪਿੰਡਾਂ, ਸ਼ਹਿਰਾਂ, ਕਸਬਿਆਂ ਨੂੰ ਲੁੱਟਿਆ ਤੇ ਤਬਾਹ ਕੀਤਾ ਗਿਆ ਪਰ ਪੰਜਾਬੀਆਂ ਨੇ ਲੁੱਟਣ ਵਾਲੇ ਹਮਲਾਵਰਾਂ ਨੂੰ ਵੀ ਸੁੱਖ ਦੀ ਨੀਂਦ ਨਾ ਸੌਣ ਦਿੱਤਾ, ਭਾਵੇਂ ਉਹ ਸਾਇਰਸ ਹੋਵੇ ਦਾਰਾ ਜਾਂ ਸਿਕੰਦਰ। ਭੂਗੋਲਕ ਸਥਿਤੀ ਕਾਰਨ ਪੰਜਾਬ ਨੇ ਭਾਰਤ ਲਈ ਢਾਲ ਦਾ ਕੰਮ ਕੀਤਾ। ਜਿਹੜਾ ਹਮਲਾਵਰ ਪੰਜਾਬ ਟੱਪਣ ਵਿਚ ਕਾਮਯਾਬ ਹੋ ਗਿਆ ਉਸ ਨੇ ਹੀ ਭਾਰਤ 'ਤੇ ਕਬਜ਼ਾ ਕੀਤਾ। ਹਿੰਦੁਸਤਾਨ ਦਾ ਦਰਵਾਜ਼ਾ ਹੋਣ ਕਰਕੇ ਇਹ ਕੌਮ ਜਾਂਬਾਜ਼ ਤੇ ਲੜਾਕੂ ਬਣ ਗਈ। ਗੁਰੂ ਸਾਹਿਬਾਨ ਨੇ ਇਨ੍ਹਾਂ ਅੰਦਰ ਬਹਾਦਰੀ ਅਤੇ ਕੁਰਬਾਨੀ ਦਾ ਜਜ਼ਬਾ ਭਰ ਦਿੱਤਾ ਤੇ ਇਸ ਕੌਮ ਨੂੰ ਸ਼ਕਤੀਸ਼ਾਲੀ, ਅਣਖੀ ਤੇ ਮਰ ਮਿਟਣ ਵਾਲੀ ਕੌਮ ਬਣਾ ਦਿੱਤਾ।

ਮੁਹੰਮਦ ਬਿਨ ਕਾਸਿਮ ਦੇ ੭੧੨ ਈ: ਵਿਚ ਹੋਏ ਪਹਿਲੇ ਹਮਲੇ ਤੋਂ ਬਾਅਦ ਹਜ਼ਾਰਾਂ ਸਾਲਾਂ ਤਕ ਭਾਰਤੀ ਲੋਕਾਂ 'ਤੇ ਜ਼ੁਲਮ ਹੁੰਦੇ ਰਹੇ। ਹਜ਼ਾਰਾਂ ਹਿੰਦੂਆਂ ਨੂੰ ਬੱਕਰਿਆਂ ਵਾਂਗ ਹਲਾਲ ਕਰ ਦਿੱਤਾ ਜਾਂਦਾ ਸੀ, ਗੰਗਾ ਇਸ਼ਨਾਨ ਬੰਦ ਕਰ ਦਿੱਤਾ, ਇਨ੍ਹਾਂ ਨੂੰ ਸਿਰਫ ਲਾਲ ਕੱਪੜੇ ਪਹਿਨਣ ਦਾ ਹੁਕਮ ਕੀਤਾਂ ਗਿਆ, ਹਿੰਦੂ ਚੁਬਾਰਾ ਨਹੀਂ ਪਾ ਸਕਦੇ ਸਨ, ਘੋੜੇ ਦੀ ਸਵਾਰੀ ਨਹੀਂ ਕਰ ਸਕਦੇ ਸਨ, ਦਾੜ੍ਹੀ ਨਹੀਂ ਰੱਖ ਸਕਦੇ ਸਨ, ਇਥੋਂ ਤਕ ਕਿ ਹਮਲਾਵਰ ਇਨ੍ਹਾਂ ਦੀਆਂ ਧੀਆਂ-ਭੈਣਾਂ ਨੂੰ ਵੀ ਇੱਜੜ ਵਾਂਗ ਹੱਕ ਕੇ ਲੈ ਜਾਂਦੇ ਸਨ ਪਰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਦੇ ਸ਼ਿਵ ਜੀ ਦਾ ਤੀਜਾ ਨੇਤਰ ਉਦੋਂ ਕਿਉਂ ਨਹੀਂ ਖੁੱਲ੍ਹਿਆ ਤੇ ਉਸ ਦੀ ਤ੍ਰਿਸ਼ੂਲ ਇਥੋਂ ਦੇ ਲੋਕਾਂ ਨੇ ਉਦੋਂ ਕਿਉਂ ਨਹੀਂ ਚੁੱਕੀ, ਇਹ ਏਨੇ ਬਹਾਦਰ ਨਹੀਂ ਕਿ ਜ਼ਾਲਮ ਹਾਕਮ ਵਿਰੁੱਧ ਆਵਾਜ਼ ਵੀ ਉੱਚੀ ਕਰ ਸਕਣ ਇਹ ਤਾਂ ਤ੍ਰਿਸ਼ੂਲ ਉਦੋਂ ਹੀ ਚੁੱਕਦੇ ਹਨ ਜਦੋਂ ਸੱਤਾ ਇਨ੍ਹਾਂ ਦੇ ਹੱਥ ਵਿਚ ਹੋਵੇ ਤੇ ਉਦੋਂ ਇਨ੍ਹਾਂ ਨੂੰ ਇਹ ਨਹੀਂ ਦਿਸਦਾ ਕਿ ਤ੍ਰਿਸ਼ੂਲ ਸਿੱਖ ਦੇ ਢਿੱਡ ਵਿਚ ਖੁਭਦੀ ਹੈ, ਮੁਸਲਮਾਨ ਦੇ ਜਾਂ ਇਸਾਈ ਦੇ। ਉਸ ਸਮੇਂ ਇਹ ਤਾਕਤ ਦੇ ਨਸ਼ੇ ਵਿਚ ਅੰਨ੍ਹੇ ਹੋਏ ਬਹੁ ਗਿਣਤੀ ਦੇ ਜ਼ੋਰ ਨਾਲ ਘੱਟ ਗਿਣਤੀਆਂ ਨੂੰ ਡਰਾਉਣ-ਧਮਕਾਉਣ ਲਈ (ਅਤੇ ਇਹ ਦੱਸਣ ਲਈ ਕਿ ਇਹ ਦੇਸ਼ ਸਿਰਫ ਹਿੰਦੂਆਂ ਦਾ ਹੈ ਤੇ ਹਿੰਦੂਆਂ ਤੋਂ ਬਿਨਾਂ ਇਸ ਦੇਸ਼ ਵਿਚ ਕੋਈ ਨਹੀਂ ਰਹਿ ਸਕਦਾ ਜੇ ਰਹਿਣਾ ਹੈ ਤਾਂ ਹਿੰਦੂਆਂ ਦੀ ਅਧੀਨਗੀ ਪ੍ਰਵਾਨ ਕਰਨੀ ਪਵੇਗੀ) ਹੱਥਾਂ ਵਿਚ ਤ੍ਰਿਸ਼ੂਲਾਂ ਫੜ ਕੇ ਭਾਰਤ ਦੇ ਵੱਖ-ਵੱਖ ਸ਼ਹਿਰਾਂ ਵਿਚ ਰੱਥ ਯਾਤਰਾਵਾਂ ਤੇ ਜਲਸੇ ਕਰਦੇ ਹਨ ਤੇ ਜ਼ੋਰ-ਜ਼ੋਰ ਦੀ ਨਾਹਰੇ ਲਾਉਂਦੇ

ਹਨ "ਗਰਵ ਸੇ ਕਹੋ ਹਮ ਹਿੰਦੂ ਹੈਂ।"

ਸਿੱਖ ਕੌਮ ਨੇ ਇਨ੍ਹਾਂ ਵਾਸਤੇ ਬਹੁਤ ਖੂਨ ਵਹਾਇਆ ਹੈ। ਪਰ ਗੁਰੂ ਨਾਨਕ ਸਾਹਿਬ ਦੇ ੧ਓ ਕਹਿਣ ਤੋਂ ਲੈ ਕੇ ਅੱਜ ਤਕ ਬਿਪਰਵਾਦ ਸਾਡਾ ਵਿਰੋਧ ਹੀ ਕਰਦੇ ਆ ਰਿਹਾ ਹੈ। ਗੁਰੂ ਤੇਗ ਬਹਾਦਰ ਸਾਹਿਬ ਨੇ ਪੰਡਿਤ ਕ੍ਰਿਪਾ ਰਾਮ ਦੀ ਅਗਵਾਈ ਵਿਚ ਫਰਿਆਦ ਲੈ ਕੇ ਆਏ ਕਸ਼ਮੀਰੀ ਪੰਡਿਤਾਂ ਲਈ ਦਿੱਲੀ ਜਾ ਕੇ ਸ਼ਹਾਦਤ ਦਿੱਤੀ (ਭਾਵੇਂ ਇਹ ਸ਼ਹਾਦਤ ਮਨੁੱਖੀ ਹੱਕਾਂ ਲਈ ਸੀ ਤੇ ਜੇ ਕਿਤੇ ਅੱਜ ਗੁਰੂ ਤੇਗ ਬਹਾਦਰ ਸਾਹਿਬ ਹੁੰਦੇ ਤਾਂ ਉਨ੍ਹਾਂ ਨੇ ਮੁਸਲਮਾਨਾਂ ਦੇ ਹੱਕ ਵਿਚ ਬਾਬਰੀ ਮਸਜਿਦ ਜਾ ਕੇ ਬੈਠ ਜਾਣਾ ਸੀ) ਪਰ ਇਨ੍ਹਾਂ ਨੇ ਉਸ ਅਹਿਸਾਨ ਬਦਲੇ ਗੁਰੂ ਗੋਬਿੰਦ ਸਿੰਘ ਜੀ ਨਾਲ ਆਢਾ ਲਾ ਲਿਆ ਤੇ ਉਨ੍ਹਾਂ ਨਾਲ ਕਈ ਜੰਗਾਂ ਲੜੀਆਂ। ਇਥੋਂ ਤਕ ਕਿ ਗੁਰੂ ਸਾਹਿਬ ਦੇ ਛੋਟੇ ਸਾਹਿਬਜ਼ਾਦਿਆਂ ਦੀ ਮੁਖਬਰੀ ਕਰਕੇ ਉਨ੍ਹਾਂ ਨੂੰ ਵੀ ਸ਼ਹੀਦ ਕਰਵਾ ਦਿੱਤਾ।

ਫਿਰ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਅਠਾਰਵੀਂ ਸਦੀ ਵਿਚ ਇਨ੍ਹਾਂ ਨੇ ਸਿੱਖਾਂ 'ਤੇ ਰੱਜ ਕੇ ਤ੍ਰਿਸ਼ੂਲ ਵਾਹੇ। ਜਸਪਤ ਰਾਏ ਤੇ ਲਖਪਤ ਰਾਏ ਇਸ ਦੀਆਂ ਪ੍ਰਤੱਖ ਉਦਾਹਰਣਾ ਹਨ। ਜਦੋਂ ਸਿੱਖਾਂ ਦੇ ਗੁੜ ਕਹਿਣ 'ਤੇ ਵੀ ਪਾਬੰਦੀ ਲਗਾ ਦਿੱਤੀ ਗਈ ਕਿਉਂਕਿ ਗੁੜ ਆਖਿਆਂ ਸਿੱਖਾਂ ਨੂੰ ਗੁਰੂ ਯਾਦ ਆਉਂਦਾ ਸੀ ਗੁਰੂ ਗ੍ਰੰਥ ਸਾਹਿਬ ਨੂੰ ਵੀ ਪੋਥੀ ਸਾਹਿਬ ਕਿਹਾ ਜਾਣ ਲੱਗਾ। (ਕਿਉਂਕਿ ਗੁਰੂ ਤਾਂ ਸਿਰਫ ਵੇਦਾਂ ਨੂੰ ਹੀ ਕਿਹਾ ਜਾ ਸਕਦਾ ਹੈ ਨਾ) ਲਖਪਤ ਰਾਏ ਨੇ ਤਾਂ ਇਥੋਂ ਤਕ ਕਿਹਾ ਕਿ ਇਕ ਖੱਤਰੀ (ਗੁਰੂ) ਨਾਨਕ ਸਾਹਿਬ ਨੇ ਇਹ ਧਰਮ ਸ਼ੁਰੂ ਕੀਤਾ ਸੀ ਤੇ ਇਕ ਖੱਤਰੀ ਲਖਪਤ ਰਾਏ ਇਸ ਦਾ ਅੰਤ ਕਰੇਗਾ।

ਫਿਰ ੧੭੯੯ ਤੋਂ ਬਾਅਦ ਖਾਲਸਾ ਰਾਜ ਵੇਲੇ ਸਿੱਖਾਂ ਨੇ ਫਿਰ ਇਨ੍ਹਾਂ 'ਤੇ ਵਿਸ਼ਵਾਸ ਕੀਤਾ ਤੇ ਆਪਣੇ ਨਾਲ ਵੱਡੀਆਂ ਕੁਰਸੀਆਂ 'ਤੇ ਰੱਖਿਆ ਪਰ "ਸਾਪੁ ਕੁੰਚ ਛੋਡੈ ਬਿਖੁ ਨਹੀਂ ਛਾਡੈ" (ਪੰਨਾ ੪੮੫)

ਇਨ੍ਹਾਂ ਨੇ ਫਿਰ ਗੱਦਾਰੀਆਂ ਕੀਤੀਆਂ ਅਤੇ ੧੮੩੯ ਵਿਚ ਮਹਾਰਾਜੇ ਦੀ ਮੌਤ ਪਿਛੋਂ ੧੮੪੯ ਤਕ ਏਨੀ ਦੂਰ ਤਕ ਫੈਲਿਆ ਖਾਲਸਾ ਰਾਜ ੧੦ ਸਾਲਾਂ ਵਿਚ ਖਤਮ ਕਰ ਦਿੱਤਾ। ੩੦ ਮਾਰਚ ੧੮੪੯ ਨੂੰ ਪੂਰੇ ਹਿੰਦੁਸਤਾਨ 'ਤੇ ਕਬਜ਼ੇ ਤੋਂ ਬਾਅਦ ਅੰਗਰੇਜ਼ਾਂ ਨੇ ਇਨ੍ਹਾਂ ਕਾਰਨ ਪੰਜਾਬ 'ਤੇ ਕਬਜ਼ਾ ਕਰ ਲਿਆ। ਇਹ ਲੜਾਈ ਵੀ ਸਿੱਖਾਂ ਨੇ ਪੂਰੇ ਹਿੰਦੁਸਤਾਨ ਦੀਆਂ ਫੌਜਾਂ ਨਾਲ ਲੜੀ। ਸ਼ਾਹ ਮੁਹੰਮਦ ਲਿਖਦਾ ਹੈ।

'ਜੰਗ ਹਿੰਦ ਪੰਜਾਬ ਦਾ ਹੋਣ ਲੱਗਾ ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੇ'

ਕਿਉਂਕਿ ਅਗਲੀਆਂ ਸਾਰੀਆਂ ਰੈਜਮੈਂਟਸ ਉਨ੍ਹਾਂ ਪੂਰਬੀਆਂ ਦੀਆਂ ਸਨ ਜਿਨ੍ਹਾਂ ਨੇ ਖਾਲਸਾ ਰਾਜ ਨੂੰ ਖਤਮ ਕਰਨ ਲਈ ਪੂਰੀ ਵਾਹ ਲਾਈ। ੪੬੫੦੦ ਪੂਰਬੀਆਂ ਦੀ ਫੌਜ ਨੇ ਸਿੱਖਾਂ ਦੀ ਦੌਲਤ ਲੁੱਟਣ ਦੇ ਨਾਲ-ਨਾਲ ਇੱਜ਼ਤ ਆਬਰੂ ਵੀ ਲੁੱਟੀ।

ਪੂਰੇ ਭਾਰਤ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ ਪਰ ਗੁਲਾਮ ਰਹਿਣਾ ਸਿੱਖਾਂ ਦੀ ਫਿਤਰਤ ਵਿਚ ਹੀ ਨਹੀਂ ਸੋ ਗੁਰਦੁਆਰੇ ਆਜ਼ਾਦ ਕਰਵਾਉਣ ਤੋਂ ਸ਼ੁਰੂ ਕਰਕੇ ਭਾਰਤ ਨੂੰ ਆਜ਼ਾਦ

ਕਰਵਾਉਣ ਤਕ ਸਿੱਖਾਂ ਨੇ ੭੫% ਕੁਰਬਾਨੀਆਂ ਦਿੱਤੀਆਂ, ਜਦਕਿ ੩੫ ਕਰੋੜ ਆਬਾਦੀ ਵਾਲੇ ਦੇਸ਼ ਵਿਚ ਸਿੱਖ ਸਿਰਫ ੪੦ ਲੱਖ ਸਨ।

ਦੇਸ਼ ਆਜ਼ਾਦ ਹੋਇਆ। ਤ੍ਰਿਸ਼ੂਲਾਂ ਵਾਲੇ ਹਾਕਮ ਬਣ ਗਏ ਤੇ ਗੱਦੀ 'ਤੇ ਬੈਠਦੇ ਹੀ ਘੱਟ ਗਿਣਤੀਆਂ ਨੂੰ ਤ੍ਰਿਸ਼ੂਲ ਦਿਖਾਉਣ ਲੱਗ ਪਏ। ਜਿਨ੍ਹਾਂ ਨੇ ਦੇਸ਼ ਆਜ਼ਾਦ ਕਰਵਾਉਣ ਕਈ ੭੫% ਕੁਰਬਾਨੀਆਂ ਦਿੱਤੀਆਂ ਉਹੀ ਇਨ੍ਹਾਂ ਨੂੰ ਜਰਾਇਮ ਪੇਸ਼ਾ ਦਿਸਣ ਲੱਗ ਪਏ ਅਤੇ ਉਨ੍ਹਾਂ ਨੂੰ ਦਬਾ ਕੇ ਰੱਖਣ ਲਈ ਸਰਕੂਲਰ ਜਾਰੀ ਹੋਣ ਲੱਗ ਪਏ। ੧੯੪੭ ਤੋਂ ਲੈ ਕੇ ਹੁਣ ਤਕ ਦੀਆਂ ਇਨ੍ਹਾਂ ਦੀਆਂ ਸਾਰੀਆਂ ਵਧੀਕੀਆਂ ਜੱਗ ਜਾਹਰ ਹਨ। ਕਿਸ ਤਰ੍ਹਾਂ ਸਭ ਤੋਂ ਖੁਸ਼ਹਾਲ ਸਟੇਟ (ਪੰਜਾਬ) ਨੂੰ ਕੰਗਾਲੀ 'ਤੇ ਲਿਆ ਖੜ੍ਹਾ ਕੀਤਾ ਹੈ। ਰਹਿੰਦ ਖੂੰਹਦ ਜੋ ਥੋੜ੍ਹੀ ਬਹੁਤ ਬਚੀ ਹੈ ਉਹ ਵੀ ਕਿਸੇ ਨਾ ਕਿਸੇ ਤਰੀਕੇ ਖੋਹੀ ਜਾ ਰਹੀ ਹੈ। ਵੈਸੇ ਤਾਂ ੧੯੪੭ ਤੋਂ ਲੈ ਕੇ ੧੯੯੯ ਤਕ ਤ੍ਰਿਸ਼ੂਲਾਂ ਦੀ ਚਮਕ ਕਦੇ ਵੀ ਮੱਧਮ ਨਹੀਂ ਪਈ ਪਰ ੧੯੯੯ ਤੋਂ ਬਾਅਦ ਜਦੋਂ ਕੇਂਦਰ ਵਿਚ ਭਾਜਪਾ ਦੀ ਸਰਕਾਰ ਆਈ ਤਾਂ ਇਨ੍ਹਾਂ ਤ੍ਰਿਸ਼ੂਲਾਂ ਨੇ ਆਪਣਾ ਅਸਲੀ ਰੰਗ ਵਿਖਾਉਣਾ ਸ਼ੁਰੂ ਕਰ ਦਿੱਤਾ।

ਕਦੇ ਇਹ ਉੜੀਸਾ ਵਿੱਚ ਇਸਾਈ ਮਿਸ਼ਨਰੀ ਗ੍ਰਾਹਮ ਸਟੇਨਜ਼ 'ਤੇ ਵਰ੍ਹੀਆਂ ਤੇ ਕਦੇ ਅੱਡ-ਅੱਡ ਸੂਬਿਆਂ ਵਿੱਚ ਮੁਸਲਮਾਨਾਂ 'ਤੇ। ਮੁਸਲਮਾਨਾਂ 'ਤੇ ਤਾਂ ਇਹ ਪਹਿਲਾਂ ਵੀ ੧੯੯੨ ਵਿੱਚ ਕਹਿਰ ਢਾਹ ਚੁੱਕੀਆਂ ਸਨ ਪਰ ਗੁਜਰਾਤ ਵਿੱਚ ਜਿਸ ਤਰ੍ਹਾਂ ਇਹਨਾਂ ਤ੍ਰਿਸ਼ੂਲਾਂ ਨੇ ਖੂਨ ਦੀ ਹੋਲੀ ਖੇਡੀ ਉਹ ਇਹਨਾਂ ਦੀਆਂ ਵੱਡੀਆਂ ਪ੍ਰਾਪਤੀਆਂ ਵਿੱਚੋਂ ਇਕ ਹੈ। ਜਦ ਇਹਨਾਂ ਤ੍ਰਿਸ਼ੂਲਾਂ ਦੀ ਪਿਆਸ ਬੱਚਿਆਂ, ਬੁੱਢਿਆਂ ਤੇ ਜਵਾਨਾਂ ਨਾਲ ਵੀ ਨਾ ਬੁਝੀ ਤਾਂ ਬੀਬੀਆਂ ਨੂੰ ਸ਼ਿਕਾਰ ਬਣਾਇਆ ਗਿਆ, ਪਰ ਤ੍ਰਿਸ਼ੂਲਾਂ ਅਜੇ ਵੀ ਤਿਹਾਈਆਂ ਸਨ ਫਿਰ ਗਰਭਵਤੀ ਔਰਤਾਂ ਦੇ ਪੇਟ ਵਿੱਚੋਂ ਬੱਚੇ ਕੱਢ ਕੇ ਇਹਨਾਂ ਦੀ ਖੁਰਾਕ ਬਣਾਏ ਗਏ ਤਾਂ ਕਿਤੇ ਜਾ ਕੇ ਇਹ ਭੇੜੀਏ ਸ਼ਾਂਤ ਹੋਏ।

ਭਾਰਤ ਦੀਆਂ ਕਾਫੀ ਸਟੇਟਾਂ ਵਿਚ ਅਸ਼ੋਕ ਸਿੰਘਲ, ਪ੍ਰਵੀਨ ਤੋਗੜੀਆ (ਵਿਸ਼ਵ ਹਿੰਦੂ ਪ੍ਰੀਸ਼ਦ) ਦੀ ਅਗਵਾਈ ਵਿਚ ਤ੍ਰਿਸ਼ੂਲਾਂ ਵੰਡ ਦਿੱਤੀਆਂ ਗਈਆਂ ਹਨ ਤੇ ਕਈ ਥਾਵਾਂ 'ਤੇ ਇਨ੍ਹਾਂ ਨੇ ਰੰਗ ਵੀ ਵਿਖਾ ਦਿੱਤਾ ਹੈ । ਹੁਣ ਇਹ ਪੰਜਾਬ ਵੱਲ ਨੂੰ ਰੁੱਖ ਕਰ ਰਹੀਆਂ ਹਨ। ਪਹਿਲਾਂ ਖਾਲਸਾ ਸਾਜਨਾ ਦਿਵਸ ਦੇ ੩੦੦ ਸਾਲਾ 'ਤੇ ਇਨ੍ਹਾਂ ਤ੍ਰਿਸ਼ੂਲਾਂ ਵਾਲੇ ਅੰਮ੍ਰਿਤਧਾਰੀਆਂ ਨੇ ਕੌਮ ਵਿਚ ਘੁਸਪੈਠ ਕਰਕੇ ਪਿਛਲੇ ੪-੫ ਸਾਲਾਂ ਵਿਚ ਕੌਮ ਦਾ ਕਾਫੀ ਨੁਕਸਾਨ ਕੀਤਾ ਹੈ ਅਤੇ ਘੁਣ ਵਾਂਗ ਅੰਦਰੋਂ-ਅੰਦਰ ਖਾਧਾ ਹੈ। ਹੁਣ ਇਨ੍ਹਾਂ ਦੀਆਂ ਧਾੜਾਂ ਗੁਰੂ ਗ੍ਰੰਥ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ 'ਤੇ ੫ ਥਾਵਾਂ ਤੋਂ ਨਗਰ ਕੀਰਤਨਾਂ ਦੇ ਰੂਪ ਵਿਚ ਪੰਜਾਬ ਆ ਰਹੀਆਂ ਹਨ। ਇਹ ਸਿੱਖੀ ਦੇ ਬਾਣੇ ਵਿਚ ਕੌਮ ਨੂੰ ਅੰਦਰੋਂ ਮਾਰਨਗੇ ਤੇ ਬਾਕੀ ਬਾਹਰੋਂ ਮਾਰਨ ਦੀਆਂ ਤਿਆਰੀਆਂ ਤਾਂ ਪਹਿਲਾਂ ਹੀ ਚੱਲ ਰਹੀਆਂ ਹਨ।

ਸਾਫ ਹੈ ਕਿ ਜੋ ਕੁਝ ਗੋਧਰਾ ਵਿਚ ਮੁਸਲਮਾਨਾਂ ਨਾਲ ਵਾਪਰਿਆ ਉਹ ਕੱਲ੍ਹ ਨੂੰ ਪੰਜਾਬ ਵਿਚ ਸਾਡੇ ਨਾਲ ਵੀ ਵਾਪਰ ਸਕਦਾ ਹੈ। ਇਹ ਯੂ.ਪੀ., ਬਿਹਾਰ ਤੋਂ ਧਾੜਾਂ ਪੰਜਾਬ ਵਿਚ ਸਿਰਫ ਪੈਸੇ ਕਮਾਉਣ ਹੀ ਨਹੀਂ ਆ ਰਹੀਆਂ ਸਗੋਂ ਇਹ ਪੰਜਾਬ ਦੀ ਪ੍ਰਾਪਰਟੀ ਵੀ ਖਰੀਦ ਰਹੇ ਹਨ

ਜਦਕਿ ਸਿੱਖ ਕਿਸੇ ਗੁਆਂਢੀ ਸਟੇਟ ਵਿਚ ਜ਼ਮੀਨ ਨਹੀਂ ਖਰੀਦ ਸਕਦੇ। ਭਈਏ ਪੰਜਾਬ ਦੇ ਪ੍ਰਸ਼ਾਸਨਿਕ ਸਿਸਟਮ 'ਤੇ ਵੀ ਕਾਬਜ਼ ਹੁੰਦੇ ਜਾ ਰਹੇ ਹਨ। ਲੁਧਿਆਣੇ ਸ਼ਹਿਰ ਵਿਚ ੩ ਭਈਏ ਕੌਂਸਲਰ ਵੀ ਬਣ ਚੁੱਕੇ ਹਨ। ਇਥੋਂ ਤਕ ਕਿ ਪਟਨਾ ਦਾ ਇਕ ਡਾ. ਜਨਾਰਦਨ ਮਿਸ਼ਰਾ ਪਿਛੇ ਜਿਹੇ ਹੋਈਆਂ ਲੋਕ ਸਭਾ ਚੋਣਾਂ ਵਿਚ ਲੁਧਿਆਣਾ ਸੀਟ ਤੋਂ ਚੋਣ ਲੜਨ ਲਈ ਪਟਨੇ ਤੋਂ ਇਥੇ ਆਇਆ। ਪੰਜਾਬ ਵਿਚ ਯੂ.ਪੀ., ਬਿਹਾਰ ਦੇ ੬੦% ਆਈ.ਏ.ਐਸ. ਤੇ ਆਈ.ਪੀ.ਐਸ. ਕੇਡਰ ਦੇ ਅਫਸਰ ਹਨ। ਇਨ੍ਹਾਂ ਦੀ ਇਕ ਜਥੇਬੰਦੀ ਉੱਤਰ ਪ੍ਰਦੇਸ਼ ਕਲਿਆਣ ਪ੍ਰੀਸ਼ਦ ਜਿਸ ਦਾ ਦਫਤਰ ਅੰਮ੍ਰਿਤਸਰ ਵਿਚ ਹੈ ਦਾ ਦਾਅਵਾ ਹੈ ਕਿ ਪੰਜਾਬ ਵਿਚ ਸਾਡੀ ਗਿਣਤੀ ੩੫ ਲੱਖ ਹੈ। ਪੂਰਬੀਆਂ ਦੀ ਆੜ ਵਿਚ ਗੁੰਡਾਗਰਦ ਗਿਰੋਹ ਵੀ ਪੰਜਾਬ ਵਿਚ ਆ ਰਹੇ ਹਨ ਇਸੇ ਲਈ ਪੰਜਾਬ ਵਿਚ ਲੁੱਟਾਂ-ਖੋਹਾਂ ਦੀਆਂ ਵਾਰਦਾਤਾਂ ਵਿਚ ਦਿਨੋਂ ਦਿਨ ਵਾਧਾ ਹੋ ਰਿਹਾ ਹੈ। ਇਹ ਸਭ ਕੁਝ ਇਕ ਗਿਣੀ ਮਿੱਥੀ ਸਾਜਿਸ਼ ਅਧੀਨ ਹੋ ਰਿਹਾ ਹੈ। ਇਹ ਪੰਜਾਬ ਵਿਚਲੀ ਆਪਣੀ ਘੱਟ ਗਿਣਤੀ ਨੂੰ ਵਧਾ ਰਹੇ ਹਨ। ਇਸ ਦੇ ਜ਼ੋਰ 'ਤੇ ਹੀ ਇਹ ਸਿੱਖੀ ਦੇ ਗੜ੍ਹ ਅੰਮ੍ਰਿਤਸਰ ਵਿਚ ਆ ਕੇ ਵੰਗਾਰ ਕੇ ਕਹਿ ਜਾਂਦੇ ਹਨ ਕਿ ਸਿੱਖ ਵੱਖਰੀ ਕੌਮ ਨਹੀਂ ਇਹ ਤਾਂ ਕੇਸਾਧਾਰੀ ਹਿੰਦੂ ਹੀ ਹਨ।

ਸਾਨੂੰ ਆਪਸੀ ਲੜਾਈਆਂ ਛੱਡ ਕੇ ਇਨ੍ਹਾਂ ਦਾ ਜਵਾਬ ਦੇਣਾ ਪਵੇਗਾ ਤੇ ਇਨ੍ਹਾਂ ਦੇ ਹਮਲਿਆਂ ਦਾ ਮੁਕਾਬਲਾ ਕਰਨ ਲਈ ਤਿਆਰ ਰਹਿਣਾ ਪਵੇਗਾ। ਗਫਲਤ ਦੀ ਨੀਂਦ ਸੁੱਤੀ ਕੌਮ ਨੂੰ ਹਲੂਣ ਕੇ ਜਗਾਉਣਾ ਪਵੇਗਾ ਤਾਂ ਹੀ ਕੌਮ ਦਾ ਕੁਝ ਸਵਰ ਸਕੇਗਾ ਨਹੀਂ ਤਾਂ

'ਹਮਾਰੀ ਦਾਸਤਾਂ ਤਕ ਨਾ ਹੋਗੀ ਦਾਸਤਾਨੋਂ ਮੇਂ'

(ਕਸ਼ਮੀਰ ਵਿਚ ਝੂਠੇ ਮੁਕਾਬਲਿਆਂ ਦੀਆਂ ਖੁੱਲੀਆਂ ਪਰਤਾਂ)

# ੨੫੦੦੦ ਤੋਂ ਬਾਅਦ ਹੁਣ....ਹਜ਼ਾਰ

"ਸਰੂਆਂ ਵਰਗੇ ਸੋਨੇ ਵਰਗੇ, ਹੀਰੇ ਪੁੱਤਰ ਮਾਵਾਂ ਦੇ।
ਚਾਅ ਜਿਨ੍ਹਾਂ ਨੂੰ ਮਿਲਣ ਵਾਸਤੇ, ਰੋਂਦੇ ਭੈਣ ਭਰਾਵਾਂ ਦੇ।
ਬੁੱਢੇ ਬਾਪੂ ਖੜ੍ਹੇ ਉਡੀਕਣ, ਗੱਭਰੂ ਪੁੱਤ ਜਵਾਨਾਂ ਨੂੰ।"

ਬੁੱਢੇ ਪਿਉ ਦੇ ਪੁੱਤ, ਪਤਨੀ ਮੁਨੀਰਾਂ ਦੇ ਪਤੀ, ਪੰਜ ਨਿੱਕੇ-ਨਿੱਕੇ ਬੱਚਿਆਂ ਦੇ ਪਿਤਾ ਅਬਦੁਲ ਰਹਿਮਾਨ ਪਦਰੂ ਨੇ ਹੁਣ ਕਦੇ ਘਰ ਨਹੀਂ ਪਰਤਣਾ। ੩੫ ਸਾਲਾ ਕਿਰਤੀ (ਤਰਖਾਣ) ਅਬਦੁਲ ਰਹਿਮਾਨ ਪਦਰੂ ਨੂੰ ਉਸ ਦਾ ਪਰਿਵਾਰ ੮ ਦਸੰਬਰ ੨੦੦੬ ਤੋਂ ਉਡੀਕ ਰਿਹਾ ਸੀ। ੨੩ ਜਨਵਰੀ ੨੦੦੭ ਨੂੰ ਉਸ ਦੇ ਪਰਿਵਾਰ ਨੇ ਅਣਮੰਨੇ ਮਨ ਨਾਲ ਪੁਲਿਸ ਕੋਲ ਉਸ ਦੀ ਗੁੰਮਸ਼ੁਦਗੀ ਦੀ ਰਿਪੋਰਟ ਵੀ ਦਰਜ ਕਰਵਾਈ। ਪਰ ਪਦਰੂ ਦੀ ਕੋਈ ਖਬਰ ਨਹੀਂ ਆਈ। ਆਉਣੀ ਵੀ ਕਿੱਥੋਂ ਸੀ, ਉਹ ਵਿਚਾਰਾ ਹੁਣ ਕਬਰ ਵਿਚੋਂ ਕਿਵੇਂ ਬੋਲਦਾ। ਪਰਿਵਾਰ ਨੂੰ ਖ਼ਬਰ ਆਈ ਤਾਂ ਉਸ ਦੀ ਮੌਤ ਦੀ। ਸੁਣ ਕੇ ਉਹਨਾਂ ਦੇ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ। ਉਹਨਾਂ ਲਈ ਇਸ ਤੋਂ ਵੱਡਾ ਹੋਰ ਕਿਆਮਤ ਦਾ ਦਿਨ ਕੀ ਆਏਗਾ। ਖ਼ਬਰ ਆਈ ਕਿ ਦੁਨੀਆਂ ਦੇ ਸਭ ਤੋਂ ਵੱਡੇ ਲੋਕਤਾਂਤਰਿਕ ਦੇਸ਼ ਦੀ ਮਨੁੱਖੀ ਅਧਿਕਾਰਾਂ ਦੀ ਰਖਵਾਲੀ ਪੁਲਿਸ ਨੇ ਝੂਠਾ ਮੁਕਾਬਲਾ ਬਣਾਉਂਦੇ ਹੋਏ ਅਬਦੁਲ ਰਹਿਮਾਨ ਪਦਰੂ ਨੂੰ ਲਸ਼ਕਰ ਦਾ ਅੱਤਵਾਦੀ ਦਿਖਾ ਕੇ ਮਾਰ ਦਿੱਤਾ। ਵਿਚਾਰੇ ਪਦਰੂ ਨੂੰ ਤਾਂ ਖੁਦ ਨੂੰ ਪਤਾ ਨਹੀਂ ਸੀ ਕਿ ਉਹ ਪਾਕਿਸਤਾਨ ਦੇ ਸ਼ਹਿਰ ਮੁਲਤਾਨ ਦਾ ਵਸਨੀਕ ਹੈ, ਉਸ ਦਾ ਨਾਮ ਅਬੂ ਹਾਫ਼ਿਜ਼ ਹੈ ਤੇ ਉਹ ਲਸ਼ਕਰ ਏ ਤਇਬਾ ਦਾ ਮੁਜ਼ਾਹਿਦ ਹੈ। ਪੁਲਿਸ ਨੇ ਪਦਰੂ ਨੂੰ ਮਾਰ ਕੇ ਅਬੂ ਹਾਫ਼ਿਜ਼ ਦੇ ਸਿਰ ਦਾ ਸਵਾ ਲੱਖ(੧੨੫੦੦੦) ਰੁਪਏ ਦਾ ਇਨਾਮ ਵੀ ਪ੍ਰਾਪਤ ਕਰ ਲਿਆ।

ਇੱਥੇ ਇਹ ਵੀ ਦੱਸਣਾ ਵਾਜਬ ਹੋਵੇਗਾ ਕਿ ਇਕੱਲੇ ਅਬਦੁਲ ਰਹਿਮਾਨ ਪਦਰੂ ਦਾ ਹੀ ਨਹੀਂ, ਪਿਛਲੇ ੧੭ ਸਾਲਾਂ ਵਿਚ ਕਸ਼ਮੀਰ ਵਿਚ ਹਜ਼ਾਰਾਂ ਝੂਠੇ ਪੁਲਿਸ ਮੁਕਾਬਲੇ ਬਣਾਏ ਗਏ ਹਨ।

੧੮ ਜੁਲਾਈ ੨੦੦੨ ਤੋਂ ਲਾਪਤਾ ਰਫੀਕ ਅਹਿਮਦ ਦਾ ਵੀ ਝੂਠਾ ਮੁਕਾਬਲਾ ਬਣਾਇਆ ਗਿਆ ਹੈ। ਰਫੀਕ ਦੀ ਬੇਬਸ ਮਾਂ ਕੁਰਲਾ-ਕੁਰਲਾ ਕੇ ਕਹਿ ਰਹੀ ਹੈ ਕਿ ਉਸ ਦੇ ਪੁੱਤ ਦੀਆਂ ਹੱਡੀਆਂ ਹੀ ਉਸ ਨੂੰ ਦੇ ਦਿਉ ਜ਼ਾਲਮੋਂ। ਵਿਚਾਰੀ ਮਾਤਾ ਨੂੰ ਸ਼ਾਇਦ ਨਹੀਂ ਪਤਾ ਕਿ ਜਦੋਂ ਬਾਹਮਣ ਨਰ-ਮੇਧ ਯੱਗ ਕਰਦੇ ਹਨ ਤਾਂ ਬੰਦੇ ਦੇ ਮਾਸ ਦੇ ਨਾਲ ਨਾਲ ਹੱਡੀਆਂ ਵੀ ਦੇਵਤਿਆਂ ਨੂੰ ਚੜ੍ਹਾਈਆਂ ਜਾਂਦੀਆਂ ਹਨ। ਤੇ ਮਾਂ ਤੇਰੇ ਰਫੀਕ ਦੀ ਵੀ, ਭਾਰਤ ਦੀ ਏਕਤਾ ਤੇ ਅਖੰਡਤਾ ਨੂੰ

ਕਾਇਮ ਰੱਖਣ ਲਈ ਕੀਤੇ ਜਾ ਰਹੇ ਨਰ-ਮੇਧ ਯੱਗ ਵਿਚ ਭਾਰਤ ਮਾਤਾ ਨੂੰ ਬਲੀ ਦੇ ਦਿੱਤੀ ਗਈ ਹੈ, ਤੂੰ ਇਹਨਾਂ ਤੋਂ ਹੱਡੀਆਂ ਦੀ ਵੀ ਆਸ ਨਾ ਰੱਖ, ਤੇ ਤੇਰਾ ਜੇ ਕੋਈ ਹੋਰ ਪੁੱਤ ਹੈ ਤਾਂ ਉਸ ਨੂੰ ਇਹਨਾਂ ਦੀ ਨਜ਼ਰ ਤੋਂ ਲੁਕੋ ਤੇ ਯੱਗ ਵਿਚ ਭੇਂਟ ਚੜਨ ਤੋਂ ਬਚਾ।

"ਇੱਕ ਨਹੀਂ ਇਕੱਲੀ ਇੱਥੇ ਲੱਖਾਂ ਮਾਵਾਂ ਰੋਂਦੀਆਂ ਨੇ......"

ਨਜ਼ੀਰ ਅਹਿਮਦ ਦਿਆਂ ਸੱਤਾਂ ਭੈਣਾ ਦੇ ਵੈਣ ਸੁਣ ਕੇ ਪੱਥਰ ਵੀ ਹੰਝੂ ਵਹਾ ਰਹੇ ਨੇ। ਨਜ਼ੀਰ ਨੂੰ ੧੫ ਫਰਵਰੀ ੨੦੦੬ ਨੂੰ ਪੁਲਿਸ ਨੇ ਚੁੱਕ ਕੇ ਮਾਰ ਦਿੱਤਾ ਸੀ, ਉਸ ਦਾ ਕਸੂਰ ਕਿ ਉਹ ਮੁਸਲਮਾਨ ਸੀ ਤੇ ਮੁਸਲਮਾਨ 'ਤੇ ਅੱਤਵਾਦੀ ਹੋਣ ਦਾ ਸ਼ੱਕ ਹੁੰਦਾ ਹੈ। ਨਜ਼ੀਰ ਦਾ ਪੂਰਾ ਪਰਿਵਾਰ ਪਿੱਟ-ਪਿੱਟ ਕੇ ਅਖੰਡ? ਭਾਰਤ ਦਾ ਸਿਆਪਾ ਕਰ ਰਿਹਾ ਹੈ। ਇਹੀ ਹਾਲ ਬਨੀਹਾਲ ਦੇ ਸ਼ੌਕਤ ਅਹਿਮਦ, ਕੋਕਰਨਾਗ ਦੇ ਗੁਲਾਮ ਨਬੀ ਸਮੇਤ ਹਜ਼ਾਰਾਂ ਪਰਿਵਾਰਾਂ ਦਾ ਹੈ। ਪਤਾ ਨਹੀਂ ਕਿੰਨੇ ਘਰਾਂ ਦੇ ਚਿਰਾਗ ਭਾਰਤ ਦੀ ਬੰਦੇ ਖਾਣੀ ਸ਼ਾਂਤੀ ਨੇ ਬੁਝਾ ਦਿੱਤੇ ਨੇ। ਸ਼ਾਇਦ ਇਹਨਾਂ ਨੂੰ ਭਰਮ ਹੈ ਕਿ ਲੋਕਾਂ ਦੇ ਮੂੰਹ ਵਿਚ ਸੰਗੀਨਾਂ ਤੁੰਨ ਕੇ ਸ਼ਾਂਤੀ ਲਿਆਦੀ ਜਾ ਸਕਦੀ ਹੈ, ਪਰ ਇਹ ਤੂਫਾਨ ਤੋਂ ਪਹਿਲਾਂ ਦੀ ਸ਼ਾਂਤੀ ਹੁੰਦੀ ਹੈ। ਜਿੰਨਾ ਚਿਰ ਤੁਸੀਂ ਕਿਸੇ ਦੇ ਹੱਕਾਂ ਨੂੰ ਨੱਪ ਕੇ ਬੈਠੇ ਰਹੋਗੇ, ਉਨੀ ਦੇਰ ਉਹ ਚੁੱਪ ਨਹੀਂ ਰਹੇਗਾ। ਫੇਰ ਭਾਵੇਂ ਲੱਖਾਂ ਮੁੰਡੇ ਅੱਤਵਾਦੀ ਕਹਿ ਕੇ ਦਰਿਆਵਾਂ ਨਹਿਰਾਂ ਦੀ ਭੇਂਟ ਚਾੜ੍ਹ ਦਿਉ ਤੇ ਭਾਵੇਂ ੨੫੦੦੦ ਲਾਵਾਰਿਸ ਕਹਿ ਕੇ ਸਾੜ ਦਿਉ। ਕੋਈ ਨਾ ਕੋਈ ਖਾਲੜਾ ਤੁਹਾਡੇ ਕੁਫਰ ਤੋਂ ਪਰਦਾ ਚੁੱਕਦਾ ਹੀ ਰਹੇਗਾ, ਤੇ ਤੁਹਾਡੀ ਵਖ਼ਤੀ ਸ਼ਾਂਤੀ ਦੇ ਮੂੰਹ 'ਤੇ ਤਮਾਚਾ ਮਾਰਦਾ ਰਹੇਗਾ।

# 'ਧਿਆਨ ਨਾਲ ਸੁਣੋ- ਗੁਜ਼ਰਾਤ ਵਿਚ ਕੋਈ ਰੋ ਰਿਹਾ ਹੈ'

ਭਾਰਤ, ਦੁਨੀਆਂ ਵਿਚ ਮਨੁੱਖਤਾ ਦੇ ਵੱਡੇ ਕਾਤਲ ਦੇਸ਼ਾਂ ਵਿਚੋਂ ਮੋਹਰੀ ਦੇਸ਼। ਏਸ ਕਾਤਲ ਦੇਸ਼ ਦਾ 'ਅਹਿੰਸਾ ਪਰਮੋ ਧਰਮ' ਕਹਿਣ ਵਾਲਾ ਇਕ ਬਾਪੂ ਜੋ ਹਮੇਸ਼ਾਂ ਗਾਉਂਦਾ ਹੁੰਦਾ ਸੀ, ਰਘੂਪਤੀ ਰਾਘਵ ਰਾਜਾ ਰਾਮ। ਪਤਿਤ ਪਾਵਨ ਸੀਤਾ ਰਾਮ। ਰਾਜੇ ਰਾਮ ਚੰਦਰ ਦਾ ਭਗਤ ਮਹਾਤਮਾ ਗਾਂਧੀ। ਰਾਜਾ ਰਾਮ ਚੰਦਰ, ਜਿਸ ਦੇ ਕੁਲ ਗੁਰੂ ਕੋਈ ਯੱਗ ਕਰ ਰਹੇ ਸਨ, ਪਰ ਰਾਖਸ਼ (ਇਨ੍ਹਾਂ ਦੀ ਭਾਸ਼ਾ ਵਿਚ) ਯੱਗ ਵਿਚ ਕੋਈ ਨਾ ਕੋਈ ਵਿਘਨ ਪਾ ਦਿੰਦੇ ਸਨ। ਕੁਲ ਗੁਰੂ ਨੇ ਦਸ਼ਰਥ ਨੂੰ ਇਸ ਬਾਰੇ ਦੱਸਿਆ ਤੇ ਦਸ਼ਰਥ ਨੇ ਆਪਣੇ ਪਤਿਤ ਪਾਵਨ ਪੁੱਤਰ ਰਾਮ ਨੂੰ ਯੱਗ ਦੀ ਰੱਖਿਆ ਕਰਨ ਲਈ ਭੇਜਿਆ। ਕਿਸੇ ਰਾਖਸ਼ ਦਾ ਪਰਛਾਵਾਂ ਵੀ ਯੱਗ ਵਾਲੀ ਥਾਂ 'ਤੇ ਨਹੀਂ ਪੈਣਾ ਚਾਹੀਦਾ ਸੀ ਨਹੀਂ ਤਾਂ ਯੱਗ ਭ੍ਰਿਸ਼ਟ ਹੋ ਜਾਣਾ ਸੀ। ਸੋ ਰਾਮ ਚੰਦਰ ਨੇ ਸਾਰੇ ਰਾਖਸ਼ ਮਾਰ ਦਿੱਤੇ ਤੇ ਯੱਗ ਸੰਪੂਰਨ ਕਰਵਾਇਆ। ਪਰ ਇਹ ਨਹੀਂ ਦੱਸਿਆ ਗਿਆ ਕਿ ਇਸ ਯੱਗ ਨਾਲ ਦੇਸ਼ ਜਾਂ ਲੋਕਾਂ ਨੂੰ ਕੀ ਫਾਇਦਾ ਹੋਇਆ ਜਿਸ ਨੂੰ ਸੰਪੂਰਨ ਕਰਵਾਉਣ ਲਈ ਸੈਕੜੇ ਭੀਲ ਮਾਰ ਦਿੱਤੇ। ਇਸੇ ਰਾਮ ਚੰਦਰ ਦੇ ਇਕ ਬਹੁਤ ਵੱਡੇ ਚੇਲੇ ਗਾਂਧੀ ਦਾ ਜਨਮ ਸਥਾਨ ਹੈ, ਗੁਜ਼ਰਾਤ, ਜਿੱਥੇ ਲਗਾਤਾਰ ਮਜ਼ਲੂਮਾਂ ਦੀਆਂ ਚੀਕਾਂ ਗੂੰਜਦੀਆਂ ਰਹਿੰਦੀਆਂ ਹਨ। ਅਸੀਂ ਪੰਜਾਬ ਵਿਚ ਨੇੜੇ ਬੈਠੇ ਹਾਂ ਸੋ ਕਈ ਵਾਰ ਟਿਕੀ ਰਾਤ ਵਿਚ ਇਹ ਰੋਣ ਦੀਆਂ ਆਵਾਜ਼ਾਂ ਸਾਡੇ ਤੱਕ ਵੀ ਪਹੁੰਚ ਜਾਂਦੀਆਂ ਹਨ ਜਾਂ ਸਾਇਦ ਸਾਡੇ ਨਾਲ ਵੀ ਇਹੀ ਸਭ ਵਾਪਰ ਰਿਹਾ ਹੋਣ ਕਰਕੇ ਇਹ ਆਵਾਜ਼ਾਂ ਵੀ ਸਾਨੂੰ ਆਪਣੀਆਂ ਹੀ ਲੱਗਦੀਆਂ ਹਨ। ਅੱਜ ਕੱਲ ਜੋ ਵੈਣ ਸੁਣਾਈ ਦੇ ਰਹੇ ਹਨ ਉਹ ਕਿਸੇ ਸ਼ੋਹਰਾਬੁਦੀਨ ਦੇ ਪਰਿਵਾਰ ਦੇ ਹਨ। ਉਸ ਦੀ ਮਾਂ ਦੇ ਤੇ ਉਸ ਦੇ ਭਰਾਵਾਂ ਦੇ। ...ਤੇ ਇਹ ਸਾਰਾ ਪਰਿਵਾਰ ਅੱਜ ਨਹੀਂ ਪਿਛਲੇ ਡੇਢ ਸਾਲ ਤੋਂ ਲਗਾਤਾਰ ਰੋ ਰਿਹਾ ਹੈ, ਪਰ ਇਹਨਾਂ ਦੇ ਹੰਝੂ ਹਨ ਕਿ ਸੁੱਕਣ ਦਾ ਨਾ ਹੀ ਨਹੀਂ ਲੈਂਦੇ।

ਘਟਨਾ ਕੁਝ ਇਸ ਤਰ੍ਹਾਂ ਹੈ। ਸ਼ੋਹਰਾਬੂਦੀਨ ਨਾਂ ਦਾ ਇਕ ਮੁਸਲਮਾਨ ੨੬ ਨਵੰਬਰ ੨੦੦੫ ਨੂੰ ਇਕ (ਝੂਠੇ) ਪੁਲਸ ਮੁਕਾਬਲੇ ਵਿਚ ਮਾਰਿਆ ਗਿਆ। ਗੁਜ਼ਰਾਤ ਪੁਲਸ ਦੇ ਮੁਖੀ ਡੀ.ਜੀ.ਬਨਜਾਰਾ ਨੇ ਪ੍ਰੈਸ ਕਾਨਫਰੰਸ ਕਰਕੇ ਮੀਡੀਏ ਨੂੰ ਇਕ ਰਟੀ ਰਟਾਈ ਕਹਾਣੀ ਸੁਣਾ ਦਿੱਤੀ ਕਿ ਸ਼ੋਹਰਾਬੂਦੀਨ ਲਸ਼ਕਰ-ਏ-ਤੋਇਬਾ ਦਾ ਅੱਤਵਾਦੀ ਸੀ ਤੇ ਮੁੱਖ ਮੰਤਰੀ ਨਰਿੰਦਰ ਮੋਦੀ ਦਾ ਕਤਲ ਕਰਨ ਲਈ ਆਇਆ ਸੀ। ਏਨਾ ਕਹਿ ਕੇ ਗੱਲ ਰਫਾ ਦਫਾ ਕਰ ਦਿੱਤੀ ਗਈ। ਪਰ ਜਦੋਂ ਸ਼ੋਹਰਾਬੂਦੀਨ ਦੇ ਪਰਿਵਾਰ ਵਾਲਿਆਂ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਹਨਾਂ ਉੱਤੇ ਮਾਨੋ ਪਹਾੜ ਡਿੱਗ ਪਿਆ। ਉਸ ਦੀ ਮਾਂ ਪਿੱਟ ਪਿੱਟ ਕੇ ਇਸ ਸਭ ਨੂੰ ਝੂਠ ਕਹਿ ਰਹੀ ਸੀ। ਸ਼ੋਹਰਾਬੂਦੀਨ ਦੇ ਭਰਾ ਰੋਬਾਬੂਦੀਨ ਨੇ ਅਦਾਲਤ (ਸੁਪਰੀਮ ਕੋਰਟ) ਵਿਚ ਕੇਸ ਕਰ ਦਿੱਤਾ ਤੇ ੨੪ ਅਪ੍ਰੈਲ ੨੦੦੭ ਨੂੰ ਲਗਭਗ ਡੇਢ ਸਾਲ ਬਾਅਦ ਸੁਪਰੀਮ ਕੋਰਟ ਨੇ ਵੀ ਇਸ ਨੂੰ ਝੂਠਾ ਪੁਲਸ ਮੁਕਾਬਲਾ ਕਰਾਰ ਦੇ ਦਿੱਤਾ ਤੇ ਇਸ ਨਾਲ ਸਬੰਧਤ ਤਿੰਨ ਆਈ. ਪੀ. ਐੱਸ. ਅਧਿਕਾਰੀਆਂ, ਉਸ ਵਾਲਾ ਦੇ ਗੁਜ਼ਰਾਤ ਪੁਲਸ ਮੁਖੀ ਡੀ.ਜੀ.ਬਨਜਾਰਾ ਸਮੇਤ, ਦੀ ਗ੍ਰਿਫਤਾਰੀ ਦੇ ਵਾਰੰਟ ਵੀ ਜ਼ਾਰੀ ਕਰ ਦਿੱਤੇ। ਇਹਨਾਂ ਵਿਚ ਦੋ ਗੁਜ਼ਰਾਤ ਤੇ ਇਕ ਰਾਜਸਥਾਨ ਪੁਲਸ ਦਾ ਅਧਿਕਾਰੀ ਹੈ। ਆਧਰ ਪ੍ਰਦੇਸ਼ ਤੇ ਰਾਜਸਥਾਨ ਪੁਲਸ ਨੇ ਵੀ ਇਸ ਵਿਚ ਗੁਜ਼ਰਾਤ ਪੁਲਸ ਦਾ ਸਾਥ ਦਿੱਤਾ ਸੀ। ਮੁਕਾਬਲੇ ਵਾਲੀ ਥਾਂ 'ਤੇ ਇਕ ਚੋਰੀ ਦਾ

ਮੋਟਰ ਸਾਇਕਲ (ਨੰ.ਘਝ-੧-ਅਓ-੪੨੧੧) ਵੀ ਸੁੱਟ ਦਿੱਤਾ ਗਿਆ ਤੇ ਇਸ ਨੂੰ ਸ਼ੋਹਰਾਬੁਦੀਨ ਵੱਲੋਂ ਵਰਤਿਆ ਦਿਖਾਇਆ ਗਿਆ ਜਦਕਿ ਪੁਲਸ ਸ਼ੋਹਰਾਬੁਦੀਨ ਨੂੰ ਮਾਰੂਤੀ ਵਿਚ ਬਿਠਾ ਕੇ ਲਿਆਈ ਸੀ। ਸ਼ੋਹਰਾਬੁਦੀਨ ਨਾਲ ਉਸ ਵੇਲੇ ਉਸ ਦੀ ਪਤਨੀ ਕੌਸਰ ਬੀ ਵੀ ਸੀ ਜਿਸ ਦਾ ਅੱਜ ਤੱਕ ਕੋਈ ਪਤਾ ਨਹੀਂ ਲੱਗਾ। ਇਕ ਪੁਲਸ ਵੱਲੇ ਮੁਤਾਬਿਕ ਕੌਸਰ ਬੀ ਨੂੰ ਮਗਰੋਂ ਇੰਦੋਰ ਪਿੰਡ ਦੀਆਂ ਪਹਾੜੀਆਂ ਵਿਚ ਲਿਜਾ ਕੇ ਜਿੰਦਾ ਜਲਾ ਦਿੱਤਾ ਗਿਆ ਸੀ। ਇਤਫਾਕ ਦੇਖੋ ਇਹ ਪਿੰਡ (ਹਿੰਦੋਰ) ਪੁਲਸ ਮੁਖੀ ਬਨਜਾਰਾ ਦਾ ਆਪਣਾ ਜੱਦੀ ਪਿੰਡ ਹੈ। ਜੇ ਪੁਲਸ ਦੀ ਝੂਠੀ ਕਹਾਣੀ ਨੂੰ ਸੱਚ ਮੰਨ ਵੀ ਲਿਆ ਜਾਵੇ ਤਾਂ ਵੀ ਕੌਸਰ ਬੀ ਦਾ ਕੀ ਕਸੂਰ ਸੀ ਕੀ ਪੁਲਸ ਦੱਸੇਗੀ ਕਿ ਉਹ ਹੁਣ ਕਿੱਥੇ ਹੈ? ਰੋਬਾਬੁਦੀਨ ਮੁਤਾਬਿਕ ਉਸ ਦੇ ਭਰਾ ਦਾ ਕਤਲ ਸੁਪਾਰੀ ਲੈ ਕੇ ਕੀਤਾ ਗਿਆ। ਉਹਨਾਂ ਦਾ ਲਸ਼ਕਰ ਜਾਂ ਕਿਸੇ ਵੀ ਅੱਤਵਾਦੀ ਸੰਗਠਨ ਨਾਲ ਕੋਈ ਸੰਬੰਧ ਨਹੀਂ। ਉਹਨਾਂ ਦਾ ਆਪਣਾ ਖੇਤੀ ਬਾੜੀ ਦਾ ਧੰਦਾ ਹੈ। ਗੁਜ਼ਰਾਤ ਵਿਚ ਲਗਾਤਾਰ ਵਾਪਰ ਰਹੇ ਘਟਨਾਕ੍ਰਮ ਬਾਰੇ ਹੁਣ ਤੱਕ ਇਕ ਗੱਲ ਸਮਝ ਨਹੀਂ ਆਈ ਕਿ ਜਦੋਂ ਵੀ ਕੋਈ ਅੱਤਵਾਦੀ (ਜਾ ਅੱਤਵਾਦੀ ਦੇ ਨਾ 'ਤੇ ਕੋਈ ਆਮ ਇਨਸਾਨ) ਗੁਜ਼ਰਾਤ ਵਿਚ ਮਾਰਿਆ ਜਾਂਦਾ ਹੈ ਤਾਂ ਇਹੀ ਕਿਹਾ ਜਾਂਦਾ ਹੈ ਕਿ ਇਹ ਮੁੱਖ ਮੰਤਰੀ ਨਰਿੰਦਰ ਮੋਦੀ ਨੂੰ ਮਾਰਨ ਆਇਆ ਸੀ, ਕੀ ਹਰੇਕ ਅੱਤਵਾਦੀ ਆਪਣੀ ਜੇਬ ਵਿਚ ਆਪਣੀ ਜਥੇਬੰਦੀ ਦਾ ਆਈ. ਕਾਰਡ(ਪਹਿਚਾਨ ਪੱਤਰ) ਲੈ ਕੇ ਆਉਂਦਾ ਹੈ ਕਿ ਉਹ ਫਲਾਣੀ ਜਥੇਬੰਦੀ ਦਾ ਅੱਤਵਾਦੀ ਹੈ ਤੇ ਨਾਲ ਹੀ ਉਹ ਮੋਦੀ ਨੂੰ ਮਾਰਨ ਦਾ ਲਿਖਤੀ ਫੁਰਮਾਨ ਵੀ ਜੇਬ ਵਿਚ ਪਾ ਕੇ ਰੱਖਦਾ ਹੈ ਜਿਸ ਤੋਂ ਪੁਲਸ ਨੂੰ ਤੁਰੰਤ ਉਸ ਦੀ ਸਾਜਿਸ਼ ਬਾਰੇ ਪਤਾ ਲੱਗ ਜਾਂਦਾ ਹੈ। 'ਸਿੱਖ ਸ਼ਹਾਦਤ' ਦੇ ਇਕ ਅੰਕ ਵਿਚ ਗੁਜ਼ਰਾਤ ਬਾਰੇ ਇਕ ਲੇਖ ਛਪਿਆ ਸੀ, 'ਇਹ ਮੋਦੀ ਦਾ ਗੁਜ਼ਰਾਤ ਹੈ'। ਇਸ ਵਿਚ ਗੁਜ਼ਰਾਤ ਵਿਚਲੇ ਹੁਣ ਦੇ ਹਾਲਤਾਂ ਬਾਰੇ ਵਿਸਥਾਰ ਪੂਰਬਕ ਲਿਖਿਆ ਗਿਆ ਸੀ, ਕਿ ਕਿਵੇਂ ਗੈਰ ਹਿੰਦੂਆਂ ਦੇ ਡਰਾ ਕੇ ਮੂੰਹ ਬੰਦ ਕੀਤੇ ਗਏ ਹਨ ਤੇ ਕੋਈ ਵੀ ਹੁਣ ਮੋਦੀ ਜਾਂ ਉਸ ਦੀ ਵਾਨਰ ਸੈਨਾ ਤੇ ਵਿਰੁੱਧ ਬੋਲਣ ਨੂੰ ਤਿਆਰ ਨਹੀਂ। ਪਿਛਲੇ ਸਮੇਂ ਵਿਚ ਗੁਜ਼ਰਾਤ ਨੂੰ ਮੁਸਲਮਾਨਾਂ ਦਾ ਕਬਰਿਸਤਾਨ ਬਣਾ ਦਿੱਤਾ ਗਿਆ। ਹੁਣ ਘੱਟਗਿਣਤੀਆਂ ਲਈ ਗੁਜ਼ਰਾਤ ਵਿਚ ਸਾਹ ਲੈਣਾ ਵੀ ਔਖਾ ਹੋ ਗਿਆ ਹੈ, ਤੇ ਜੇ ਉਹ ਕਿਤੇ ਖੁੱਲ ਕੇ ਸਾਹ ਲੈ ਲੈਣ ਤਾਂ ਮੋਦੀ ਦਾ ਲਾਣਾ ਉਦੋਂ ਹੀ ਰੌਲਾ ਪਾ ਦਿੰਦਾ ਹੈ ਕਿ ਇਹ ਆਈ. ਐੱਸ. ਆਈ. ਦੀ ਕਿਸੇ ਸਾਜਿਸ਼ ਤਹਿਤ ਭਾਰਤ ਦੀ ਹਵਾ ਨੂੰ ਪਲੀਤ ਕਰ ਰਹੇ ਹਨ। ਮੁਸਲਮਾਨਾਂ ਦਾ ਜੀਣਾ ਦੁੱਬਰ ਕੀਤਾ ਜਾ ਰਿਹਾ ਹੈ, ਉਹਨਾਂ ਦੀਆਂ ਬਸਤੀਆਂ ਵਿਚ ਗੰਦ ਸੁਟਵਾ ਕੇ, ਉਹਨਾਂ ਦੇ ਬੱਚਿਆਂ ਨੂੰ ਪੜਾਈ ਵਿਚ ਪਛਾੜ ਕੇ, ਤਾਂ ਕਿ ਉਹ ਅੱਕ ਕੇ ਇਹਨਾਂ ਦਾ ਦੇਸ਼ ਛੱਡ ਕੇ ਚਲੇ ਜਾਣ। ਹਰੇਕ ਮੁਸਲਮਾਨ ਨੂੰ ਅੱਤਵਾਦੀ ਹੀ ਸਮਝਿਆ ਜਾਂਦਾ ਹੈ। ਕਾਗਰਸ ਦੇ ਇਕ ਵੱਡੇ ਨੇਤਾ ਸ਼ੰਕਰ ਸਿੰਹ ਵਾਘੇਲਾ ਅਨੁਸਾਰ ਅਕਸ਼ਰਧਾਮ ਮੰਦਰ ਵਿਚ ਅੱਤਵਾਦੀ ਕਹਿ ਕੇ ਮਾਰੇ ਗਏ ਮੁੰਡਿਆਂ ਨੂੰ ਜਿੰਦਾ ਫੜਿਆ ਜਾ ਸਕਦਾ ਸੀ ਪਰ ਉਹਨਾਂ ਨੂੰ ਜਾਣ ਬੁੱਝ ਕੇ ਮਾਰਿਆ ਗਿਆ ਤੇ ਉਹਨਾਂ ਦੀਆਂ ਜੇਬਾਂ ਵਿਚੋਂ ਨਿਕਲੇ ਕਾਗਜ਼ਾਂ ਤੋਂ ਮਿਲੀ ਜਾਣਕਾਰੀ ਹੈਰਾਨ ਕਰ ਦੇਣ ਵਾਲੀ ਸੀ ਪਰ ਸਭ ਗੋਲ ਮੋਲ ਕਰ ਦਿੱਤਾ ਗਿਆ। ਖੈਰ, ਇਸ ਘਟਨਾਂ ਨਾਲ ਕਾਤਲ ਭਾਰਤ ਦਾ ਕੱਦ ਕਾਤਲ ਦੇਸ਼ਾਂ ਵਿਚ ਹੋਰ ਉੱਚਾ ਹੋਇਆ ਹੈ। ਪੰਜਾਬ ਹੋਵੇ, ਗੁਜ਼ਰਾਤ ਜਾਂ ਉੱਤਰ ਪ੍ਰਦੇਸ਼, ਇਕ ਗੱਲ ਤਾਂ ਸਾਫ ਹੈ ਕਿ ਘੱਟਗਿਣਤੀ ਕੌਮਾਂ ਦਾ ਹੁਣ ਇਸ ਦੇਸ਼ ਵਿਚ ਕੋਈ ਭਵਿੱਖ ਨਹੀਂ। ਗੁਲਾਮਾਂ ਦਾ ਵੈਸੇ ਵੀ ਕੋਈ ਭਵਿੱਖ ਨਹੀਂ ਹੁੰਦਾ। ਮੁਸਲਮਾਨਾਂ ਤੇ ਈਸਾਈਆਂ ਮਗਰ ਤਾਂ ਉਹਨਾਂ ਦੇ ਕਈ ਦੇਸ਼ ਨੇ, ਪਰ ਸਾਡੇ ਮਗਰ ਤਾਂ............

'ਜਾਗੋ ਉੱਠੋ ਤੁਰੋ, ਸੰਘਰਸ਼ ਕਰਨ ਲਈ, ਜੇ ਸਾਹ ਲੈਣਾ ਚਾਹੁੰਦੇ ਹੋ ਤਾਂ'

# ਜਥੇਦਾਰ ਵੇਦਾਂਤੀ ਦੇ ਅਮਰੀਕਾ ਵਿਚ ਖਾਲਿਸਤਾਨ ਪੱਖੀ ਬਿਆਨ ਦਾ ਪ੍ਰਤੀਕਰਮ

## "ਧੰਨ ਭਾਗ ਕੌਮ ਦੇ ਧੰਨਵਾਦ ਤੁਹਾਡਾ"

ਮੈਂ ਵੱਡੇ 'ਪੰਥਕ ਵਿਦਵਾਨਾਂ ਤੇ ਬੁੱਧੀਜੀਵੀਆਂ' ਵਾਂਗ ਏਸ ਬਿਆਨ ਦਾ ਚੀਰ ਹਰਨ ਨਹੀਂ ਕਰਾਂਗਾ ਤੇ ਨਾ ਹੀ ਇਸ ਰੌਲੇ ਵਿਚ ਪਵਾਂਗਾ ਕਿ ਇਹ ਬਿਆਨ ਤੁਸੀਂ ਕਿਉਂ ਦਿੱਤਾ? ਕਿਸ ਦੇ ਆਖੇ ਦਿੱਤਾ ਹੈ ? ਕੀ ਕੋਈ ਦਬਾਅ ਸੀ ਜਾਂ ਤੁਹਾਡੀ ਜ਼ਮੀਰ ਨੇ ਆਵਾਜ਼ ਦਿੱਤੀ? ਜਾਂ ਕੀ ਕੋਈ ਲਾਲਚ ? ਮੈਨੂੰ ਤਾਂ ਬਸ ਇਸ ਗੱਲ ਦੀ ਅਥਾਹ ਖੁਸ਼ੀ ਹੈ ਕਿ ਤੁਸੀਂ ਕਿਹਾ, "ਜੇ ਖਾਲਿਸਤਾਨ ਅਸੀਂ ਬਣਾਉਣਾ ਹੈ ਤੇ ਜਦੋਂ ਆਹ ਮੈਂ ਦੇਖਦਾ ਹਾਂ ਵਿਦੇਸ਼ਾਂ ਵਿਚ ਜਦੋਂ ਇਸੇ ਤਰ੍ਹਾਂ ਸਿਖੀ ਪ੍ਰਫੁੱਲਤ ਹੋਈ ਤਾਂ ਉਹ ਦਿਨ ਦੂਰ ਨਹੀਂ ਜਦੋਂ ਅਸੀਂ 'ਖਾਲਿਸਤਾਨ' ਬਣਾ ਲਵਾਂਗੇ" ਅੱਗੇ ਤੁਸੀਂ ਕਿਹਾ, " ਦੁਨੀਆਂ ਦੀ ਹਰੇਕ ਕੌਮ ਆਪਣਾ ਘਰ ਚਾਹੁੰਦੀ ਹੈ ਤੇ ਜੇ ਸਿਖ ਵੀ ਚਾਹੁੰਦੇ ਹਨ ਤਾਂ ਇਸ ਵਿਚ ਮਾੜੀ ਗੱਲ ਕੀ ਹੈ ਤੇ ਅਸੀਂ ਕੋਈ ਭੀਖ ਨਹੀਂ ਮੰਗ ਰਹੇ, ਅਸੀਂ ਆਪਣਾ ਹੱਕ ਮੰਗਦੇ ਹਾਂ"

ਸ਼ਾਇਦ ਤੁਸੀਂ ਇਹ ਸਭ ਕੁਝ ਸਹਿ ਸੁਭਾਏ ਹੀ ਕਿਸੇ ਰੌਅ ਵਿਚ ਕਹਿ ਗਏ ਹੋਵੋ ਪਰ ਤੁਸੀਂ ਨਹੀਂ ਜਾਣਦੇ ਕਿ ਤੁਹਾਡੇ ਇਹਨਾਂ ਚਾਰ ਬੋਲਾਂ ਨੇ ਕਿੰਨੇ ਮੁਰਝਾਏ ਚਿਹਰਿਆਂ 'ਤੇ ਰੌਣਕ ਲਿਆਂਦੀ ਹੈ, ਕਿੰਨਿਆਂ ਹੀ ਉਦਾਸ ਬੈਠਿਆਂ ਨੂੰ ਖੁਸ਼ ਹੋਣ ਦਾ ਇਕ ਮੌਕਾ ਦਿੱਤਾ ਹੈ, ਕਈ ਦਰਦ ਨਾਲ ਕਰਾਹ ਰਹੇ ਸਰੀਰਾਂ ਵਿਚ ਨਹੀਂ ਜਾਣ ਪਾਈ ਹੈ ਤੁਹਾਡੇ ਇਹਨਾਂ ਚੰਦ ਸ਼ਬਦਾਂ ਨੇ, ਸੈਕੜੇ ਪਰਿਵਾਰਾਂ ਦੇ ਨਾਸੂਰ ਬਣ ਚੁੱਕੇ ਫੱਟਾਂ 'ਤੇ ਤੁਹਾਡੇ ਇਹ ਬੋਲ ਮੱਲਮ ਬਣ ਕੇ ਲੱਗੇ ਹਨ ਤੇ ਉਹਨਾਂ ਦੀ ਪੀੜ ਕੁਝ ਘੱਟ ਹੋਈ ਹੈ। ਦਹਾਕਿਆਂ ਤੋਂ ਜ਼ੇਲ੍ਹਾਂ ਅੰਦਰ ਕੈਦ ਸਿਖ ਜੁਝਾਰੂਆਂ ਨੂੰ ਜੈਕਾਰਾ ਛੱਡਣ ਦਾ ਕੋਈ ਮੌਕਾ ਮਿਲਿਆ ਹੈ ।

ਧੰਨਵਾਦ ਜਥੇਦਾਰ ਸਾਹਬ ਬਹੁਤ ਬਹੁਤ ਧੰਨਵਾਦ। ਅੱਜ ਸੱਚਮੁੱਚ ਤੁਸੀਂ ਜਥੇਦਾਰਾਂ ਵਾਲੀ ਗੜ੍ਹਸ ਨਾਲ ਬੋਲੇ ਹੋ । ਮੈਂ ਹਰ ਵਾਰ ੬ ਜੂਨ 'ਤੇ ਦਰਬਾਰ ਸਾਹਿਬ ਆਉਂਦਾ ਹਾਂ । ਹਰ ਵਾਰ ਤੁਹਾਨੂੰ ਬੋਲਦੇ ਸੁਣਦਾ ਹਾਂ, ਇਸ ਆਸ ਨਾਲ ਕਿ ਸ਼ਾਇਦ ਇਸ ਵਾਰ ਤੁਸੀਂ ਕੌਮ ਦੇ ਆਪਣੇ ਘਰ ਬਾਰੇ ਦੋ ਸ਼ਬਦ ਜਰੂਰ ਬੋਲੋਂਗੇ। ਪਰ ਹਰ ਵਾਰ ਮੈਂ ਨਿਰਾਸ਼ ਹੀ ਮੁੜਦਾ ਹਾਂ । ਪਰ ਸੱਚ ਪੁੱਛੋ ਤਾਂ ਤੁਹਾਡੇ ਇਸ ਬਿਆਨ ਨੇ ਸਾਰੇ ਗਿਲੇ ਸ਼ਿਕਵੇ ਦੂਰ ਕਰ ਦਿੱਤੇ ।

ਜਥੇਦਾਰ ਸਾਹਬ, ਸ਼ਾਇਦ ਤੁਸੀਂ ਨਹੀਂ ਜਾਣਦੇ ਕਿ ਤੁਹਾਡੇ ਦੁਆਰਾ ਕੁਝ

ਸ਼ਬਦ 'ਖਾਲਿਸਤਾਨ' ਦੇ ਹੱਕ ਵਿਚ ਸੁਣ ਕੇ ਉਹਨਾਂ ਪਰਿਵਾਰਾਂ ਨੂੰ ਕਿੰਨਾ ਹੌਸਲਾ ਮਿਲਿਆ ਹੈ, ਜਿਨ੍ਹਾਂ ਦਾ ਕੋਈ ਨਾ ਕੋਈ ਜੀਅ 'ਆਜ਼ਾਦੀ ਦੀ ਇਸ ਲਹਿਰ' ਵਿਚ ਕੁਰਬਾਨ ਹੋਇਆ ਹੈ । ਲੋਕ ਉਹਨਾਂ ਨੂੰ ਮੇਹਣੇ ਮਾਰਦੇ ਸਨ, "ਥੋਡੇ ਪੁੱਤ ਐਵੇਂ ਭੰਗ ਦੇ ਭਾੜੇ ਹੀ ਜਾਨ ਗਵਾ ਗਏ, ਐਵੇਂ ਫਾਲਤੂ ਹੀ ਮਾਰੇ ਗਏ, ਬਿਨਾ ਕਿਸੇ ਨਿਸ਼ਾਨੇ ਤੋਂ ਲੜਦੇ ਰਹੇ ਤੇ ਅੱਜ ਹਿੰਦੂਆਂ ਦੇ ਨਾਲ ਨਾਲ ਸਿਖ ਵੀ ਉਨ੍ਹਾਂ ਨੂੰ ਅੱਤਵਾਦੀ ਕਹਿ ਰਹੇ ਹਨ " । ਪਰ ਅੱਜ ਉਹ ਪਰਿਵਾਰ ਜਵਾਬ ਦੇ ਰਹੇ ਹਨ, "ਸਾਡੇ ਪੁੱਤ ਐਵੇਂ ਲੜਦੇ ਨਹੀਂ ਮਰੇ ਅਸਲ ਵਿਚ ਉਹ ਮਰੇ ਨਹੀਂ 'ਸ਼ਹੀਦ' ਹੋਏ ਨੇ ਉਹ ਨਿਸ਼ਾਨੇ ਤੋਂ ਬਿਨਾ ਨਹੀਂ ਲੜੇ, ਵੇਖੋ ਕੌਮ ਦਾ ਜਥੇਦਾਰ ਉਹਨਾਂ ਦੇ ਮਿੱਥੇ ਨਿਸ਼ਾਨੇ ਬਾਰੇ ਕਿੱਡਾ ਸੋਹਣਾ ਬੋਲਿਆ ਹੈ ਤੇ ਉਸ ਨੇ ਕਿਹਾ ਹੈ ਕਿ ਅਸੀਂ ਉਸ ਨਿਸ਼ਾਨੇ 'ਤੇ ਜਲਦੀ ਹੀ ਪਹੁੰਚਾਂਗੇ ਸਾਨੂੰ ਮਾਣ ਹੈ ਸਾਡੇ ਸੂਰਮੇਂ ਪੁੱਤਰਾਂ 'ਤੇ, ਜਿਹੜੇ ਆਪਣੇ, ਆਪਣੀ ਕੌਮ ਦੇ 'ਘਰ' ਲਈ ਕੁਰਬਾਨ ਹੋਏ ਨੇ "

ਜਥੇਦਾਰ ਸਾਹਬ ਜੇ ਤੁਸੀਂ ਆਪਣੇ ਇਸ ਬਿਆਨ 'ਤੇ ਅਡੋਲ ਖੜ੍ਹੇ ਰਹੋਂ, ਡਟ ਕੇ ਪਹਿਰਾ ਦਿਉਂ ਤਾਂ ਅਸੀਂ ਤੁਹਾਨੂੰ ਯਕੀਨ ਦਿਵਾਉਂਦੇ ਹਾਂ ਕਿ ਦੁਸ਼ਮਨ ਨਾਲ ਸਾਰੇ ਅਗਲੇ ਪਿਛਲੇ ਸਾਰੇ ਹਿਸਾਬ ਬਰਾਬਰ ਕਰਾਂਗੇ । ਸਾਡੀ ਧਰਤੀ ਨੂੰ ਲਹੂ ਨਾਲ ਲਾਲ ਕਰ ਗਈ ਹਰੇਕ ਗੋਲੀ ਦਾ ਹਿਸਾਬ ਲਵਾਂਗੇ । ਇਕ ਇਕ ਲਾਵਾਰਸ ਲਾਸ਼ ਦਾ ਵਾਰਸ ਲੱਭਾਂਗੇ । ਅੰਨ੍ਹਾਂ ਅਣਮਨੁੱਖੀ ਤਸ਼ੱਦਦ ਕਰਕੇ ਮਾਰੇ ਗਏ ਇਕ ਇਕ ਨੌਜੁਆਨ ਦੇ ਕਾਤਲਾਂ ਦੀ ਪਛਾਣ ਕਰਾਂਗੇ ਤੇ ਉਹਨਾਂ ਨੂੰ ਲੱਭ ਕੇ ਪੁੱਛਾਂਗੇ ਕਿ ਕਿਸ ਦੇ ਹੁਕਮ 'ਤੇ ਤੁਸੀ ਇਹ ਅਣਮਨੁੱਖੀ ਵਿਹਾਰ ਪੰਜਾਬ ਦੇ ਜਾਇਆਂ ਨਾਲ ਕੀਤਾ । ਕਿਉਂ ਤੁਸੀਂ ਕਾਰ ਸੇਵਾ ਵਾਲੇ ਬਾਬਾ ਚਰਨ ਸਿੰਘ ਦੀਆਂ ਲੱਤਾਂ ਦੋ ਜੀਪਾਂ ਨਾਲ ਬੰਨ੍ਹ ਕੇ ਤੇ ਦੋਵੇਂ ਜੀਪਾਂ ਉਲਟ ਦਿਸ਼ਾਵਾਂ ਵੱਲ ਭਜਾ ਕੇ ਉਹਨਾਂ ਨੂੰ ਵਿਚਾਲੋਂ ਪਾੜਿਆ ਕਿਉਂ ਭਾਈ ਹਰਦੇਵ ਸਿੰਘ ਦੇਬੂ ਦੇ ਸਰੀਰ ਦਾ ਸਾਰਾ ਮਾਸ ਉੱਬਲਦੇ ਪਾਣੀ ਨਾਲ ਉਚੇੜਿਆ ਕਿਉਂ ਭਾਈ ਵਰਿਆਮ ਸਿੰਘ ਖੱਪਿਆਂਵਾਲੀ ਵਾਲਿਆਂ ਦੇ ਪੱਟ ਚੀਰ ਕੇ ਵਿਚ ਲੂਣ, ਮਿਰਚਾਂ ਭਰੀਆਂ ਕਿਉਂ ਭਾਈ ਰਛਪਾਲ ਸਿੰਘ ਛੰਦੜਾਂ ਦੇ ਪਲਾਸ ਨਾਲ ਦੰਦ ਖਿੱਚੇ ਤੇ ਕਈ ਥਾਵਾਂ ਤੋਂ ਲੱਤਾਂ ਤੋੜੀਆਂ ਕਿਉਂ ਭਾਈ ਅਵਤਾਰ ਸਿੰਘ ਸ਼ਤਰਾਣੇ ਦਾ ਸਰੀਰ ਗਰਮ ਪ੍ਰੈਸ ਲਾ ਕੇ ਸਾੜਿਆ ਕਿਉਂ ਭਾਈ ਅਨੋਖ ਸਿੰਘ 'ਬੱਬਰ' ਦੀਆਂ ਗਰਮ ਲੋਹੇ ਦੀਆਂ ਸਲਾਖਾਂ ਨਾਲ ਅੱਖਾਂ ਕੱਢੀਆਂ ਕਿਉਂ ਇਕ ਸੱਪ ਸਾਰਾ ਥਾਣਾ ਲੰਘ ਕੇ ਭਾਈ ਗੁਰਮੀਤ ਸਿੰਘ ਮਚਾਕੀ ਦੀ ਬੈਰਕ ਵਿਚ ਵੜ੍ਹ ਕੇ ਸਿਰਫ ਉਹਨਾਂ ਦੇ ਹੀ ਲੜਿਆ ਕਿਉਂ ਭਾਈ ਬਸ਼ੀਰ ਮੁਹੰਮਦ 'ਬੱਬਰ' ਦੀ ਪਤਨੀ ਤੇ ਅਣਜੰਮੇ ਬੱਚੇ ਵਿਚ ਦੀ ਸਰਕਾਰੀ ਗੋਲੀਆਂ ਲੰਘਾਈਆਂ ਗਈਆਂ ਕਿਉਂ ਕਿਉਂ ਆਖਰ ਕਿਉਂ ਸਾਰੇ ਕਿਉਂਆਂ ਦੇ ਜਵਾਬ ਲਵਾਂਗੇ ਜਥੇਦਾਰ ਸਾਹਬ, ਬਸ ਤੁਸੀਂ ਸਾਡੇ ਪਿੱਛੇਂ ਇਸੇ ਜ਼ੋਰ ਨਾਲ ਖੜ੍ਹੇ ਰਿਹੋ । ਤੁਹਾਡੇ, ਪਿੱਛੇ ਖੜ੍ਹੇ ਰਹਿਣ ਨਾਲ ਵੀ ਸਾਨੂੰ ਵੱਡਾ ਹੌਸਲਾ

ਮਿਲੇਗਾ।

ਤੇ ਮੈਂ ਇਹ ਵੀ ਜਾਣਦਾਂ ਕਿ ਤੁਹਾਨੂੰ ਆਪਣੇ ਇਸ ਬਿਆਨ ਦੀ ਭਾਰੀ ਕੀਮਤ ਵੀ ਚੁਕਾਉਣੀ ਪੈ ਸਕਦੀ ਹੈ। ਬਾਦਲ ਲਾਣਾ ਤੁਹਾਨੂੰ ਜਥੇਦਾਰੀ ਤੋਂ ਬਰਖਾਸਤ ਕਰਨ ਦੀਆਂ ਸਕੀਮਾਂ ਘੜ੍ਹਣ ਵੀ ਲੱਗ ਪਿਆ ਹੈ। ਪਰ ਜਥੇਦਾਰ ਸਾਹਿਬ ਅਸੀਂ ਇਤਿਹਾਸ ਤੋਂ ਸਿੱਖਿਆ ਹੈ ਕਿ ਜ਼ਮੀਰ ਜਿਉਂਦੀ ਰੱਖਣ ਲਈ ਕਈ ਵਾਰ ਅਹੁਦੇਦਾਰੀਆਂ ਨੂੰ ਲੱਤ ਮਾਰਨੀ ਪੈਂਦੀ ਹੈ। ਸਾਡੇ ਲਈ ਸਾਡਾ ਪੰਥਕ ਫਰਜ਼, ਸਾਡਾ ਕੌਮੀ ਨਿਸ਼ਾਨਾ, ਸਾਡਾ ਆਪਣਾ ਘਰ ਅਹੁਦੇਦਾਰੀਆਂ ਜਾਂ ਜਥੇਦਾਰੀਆਂ ਤੋਂ ਵੱਧ ਕੀਮਤੀ ਹੈ। ਨਵਾਬ ਕਪੂਰ ਸਿੰਘ ਤਾਂ ਤੁਹਾਨੂੰ ਭੁੱਲਿਆ ਨਹੀਂ ਹੋਵੇਗਾ ਜਿਸ ਨੇ ਘੋੜਿਆਂ ਦੀ ਲਿੱਦ ਚੁੱਕਣ ਦੀ ਸੇਵਾ ਬਦਲੇ ਨਵਾਬੀ ਨੂੰ ਠੋਕਰ ਮਾਰ ਦਿੱਤੀ ਸੀ। ਥੱਕੇ ਖਾਣ ਐਸੀਆਂ ਜਥੇਦਾਰੀਆਂ, ਜੇ ਉਸ ਬਦਲੇ ਸਾਨੂੰ ਆਪਣਾ ਜ਼ਮੀਰ ਹੀ ਬਾਦਲਕਿਆਂ ਕੋਲੇ ਗਹਿਣੇ ਧਰਨਾ ਪਵੇ।

ਜਥੇਦਾਰ ਸਾਹਬ, ਤੁਸੀਂ ਤੇ ਅਸੀਂ, ਸਾਰੇ ਜਾਣਦੇ ਹਾਂ ਕਿ ਸਿਖਾਂ ਦੇ ਹਰੇਕ ਮਸਲੇ ਦਾ ਸੰਪੂਰਨ ਹੱਲ ਸਾਡਾ ਆਪਣਾ ਘਰ ਹੈ। ਸਾਡੀ ਸਾਰੀ ਊਰਜਾ, ਜਿਹੜੀ ਹੋਰ ਸੈਕੜੇ ਮਸਲਿਆਂ ਵਿਚ ਬਰਬਾਦ ਹੋ ਰਹੀ ਹੈ, ਨੂੰ ਜੇ ਅਸੀਂ 'ਕੌਮੀ ਘਰ ਦਾ ਕਿਲਾ' ਉਸਾਰਣ ਵਿਚ ਲਾਈਏ ਤਾਂ ਸਾਡੇ ਬਾਕੀ ਸਾਰੇ ਮਸਲੇ ਆਪਣੇ ਆਪ ਹੱਲ ਹੋ ਜਾਣਗੇ। ਜਿੰਨਾ ਚਿਰ ਕੋਈ ਕੌਮ 'ਬੇਘਰੀ' ਹੁੰਦੀ ਹੈ, ਉਹ ਹਮੇਸ਼ਾਂ ਰੁਲਦੀ ਹੈ ਤੇ ਅਨੇਕਾਂ ਸਮੱਸਿਆਵਾਂ ਉਸ ਨੂੰ ਘੇਰੀ ਰੱਖਦੀਆਂ ਹਨ, ਪਰ ਜਦੋਂ ਉਹੀਂ ਕੌਮ ਆਪਣਾ ਘਰ ਬਣਾ ਲੈਂਦੀ ਹੈ ਤਾਂ ਉਸ ਦੇ ਸਾਰੇ ਮਸਲੇ ਹੱਲ ਹੋ ਜਾਂਦੇ ਹਨ। ਇਜ਼ਰਾਈਲ ਦੇ ਯਹੂਦੀਆਂ ਸਮੇਤ ਅਨੇਕਾਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਨੇ।

ਸੱਚ ਪੁੱਛੋਂ ਤਾਂ ਜਥੇਦਾਰ ਸਾਹਬ ਅਸੀਂ ਬਥੇਰਾ ਚਿਰ 'ਸਿਆਲਾਂ' ਦੀਆਂ ਚੂਰੀਆਂ ਖਾ ਲਈਆਂ। ਹੀਰ ਨੇ ਚੂਰੀ ਖਵਾ ਕੇ ਸਾਡਾ ਬਥੇਰਾ ਚੰਮ ਨੋਚ ਲਿਆ, ਹੁਣ ਸਾਥੋਂ ਹੋਰ ਮੱਝਾਂ ਤੋਂ ਪੈਰ ਨਹੀਂ ਮਿਧਾਏ ਜਾਂਦੇ। ਹੁਣ ਅਸੀਂ ਸਿਰਫ ਕੌਲੀ ਚੂਰੀ ਪਿੱਛੇ ਆਪਣੇ ਹੋਰ ਹੱਡ ਨਹੀਂ ਤੁੜਵਾ ਸਕਦੇ। ਅਸੀਂ ਤਾਂ ਹੁਣ 'ਆਪਣੇ ਘਰ' ਨੂੰ ਪਰਤਣਾ ਚਾਹੁੰਦੇ ਹਾਂ, ਫੇਰ ਭਾਵੇਂ ਰੁੱਖੀ ਮਿੱਸੀ ਹੀ ਨਸੀਬ ਹੋਵੇ। ਅਸੀਂ ਤਾਂ ਵਾਪਸ ਮੁੜਣਾ ਚਾਹੁਮਦੇ ਹਾਂ, ੧੯੪੯ ਵਿਚ ਖੁੱਸਿ ਓਸ 'ਕੌਮੀ ਘਰ' ਵੱਲ, ਜਿੱਥੇ ਸਾਡੀ ਹੋਂਦ, ਸਾਡੇ ਸਿਧਾਂਤ ਤੇ ਸਾਡੀ ਨਸਲ ਨੂੰ ਕੋਈ ਖਤਰਾ ਨਹੀਂ।

ਜਥੇਦਾਰ ਸਾਹਬ, ਸਿਆਣੇ ਕਹਿੰਦੇ ਹਨ ਕਿ ਆਪਣਾ ਘਰ ਤਾਂ ਆਪਣਾ ਹੀ ਹੁੰਦਾ ਹੈ ਫਿਰ ਭਾਵੇਂ ਕੱਚਾ ਕੋਠਾ ਹੀ ਕਿਉਂ ਨਾ ਹੋਵੇ। ਨਾਲੇ ਕਿੰਨਾ ਕੁ ਚਿਰ ਹੋਰ ਅਸੀਂ ਕਿਰਾਏਦਾਰਾਂ ਵਾਂਗ ਜੀਵਨ ਬਸਰ ਕਰਦੇ ਰਹਾਂਗੇ। ਹੋਰ ਕੀ, ਹਿੰਦੋਸਤਾਨ ਵਿਚ ਅਸੀਂ ਕਿਰਾਏਦਾਰ ਹੀ ਤਾਂ ਹਾਂ, ਦਿੰਦੇ ਨਹੀਂ ਕਿਰਾਇਆ, ਪਾਣੀ, ਕਣਕ ਤੇ ਝੋਨੇ ਦੇ ਰੂਪ ਵਿਚ। ਜਿੱਦੋਂ ਅਸੀਂ ਦੇਣ ਤੋਂ ਨਾਂਹ ਕਰ ਦਿੱਤੀ ਓਦੋਂ ਹੀ 'ਅਗਲੇ' ਸਾਡੀ ਸਾਰੀ ਦੇਸ਼ ਭਗਤੀ ਵਗਾਹ ਮਾਰਨਗੇ ਤੇ ਝੱਟ ਸਾਨੂੰ 'ਅੱਤਵਾਦੀ' ਦਾ ਖਿਤਾਬ ਬਖਸ਼ ਦੇਣਗੇ।

ਸਾਡਾ 'ਪੰਥ ਤੇ ਗ੍ਰੰਥ' ਦੋਵੇਂ ਹੀ ਸਿਰਫ 'ਆਪਣੇ ਕੌਮੀਂ ਘਰ' ਵਿਚ ਹੀ ਸੁਰੱਖਿਅਤ ਰਹਿ ਸਕਦੇ ਹਨ। ਨਹੀਂ ਤਾਂ ਅਗਲਿਆਂ ਨੂੰ ਸਾਡੇ ਸ਼ਬਦ ਚੁੱਭਣ ਲੱਗ ਪਏ ਹਨ,

"ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ॥
ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥੧੦੮॥

ਜਾਂ

"ਛੋਡਹਿ ਅੰਨੁ ਕਰਹਿ ਪਾਖੰਡ ॥
ਨਾ ਸੋਹਾਗਨਿ ਨਾ ਓਹਿ ਰੰਡ ॥

ਕਿਉਂਕਿ ਵਰਤ ਉਹਨਾਂ ਦੇ ਸੱਭਿਆਚਾਰ ਦਾ ਹਿੱਸਾ ਹਨ ਤੇ ਅਗਲੇ ਕਹਿੰਦੇ ਹਨ ਕਿ ਜਦੋਂ ਤੁਸੀਂ ਗੁਰਦੁਆਰਿਆਂ ਵਿਚ ਇਹ ਸ਼ਬਦ ਪੜ੍ਹਦੇ ਹੋ ਤਾਂ ਸਾਡਾ ਦਿਲ ਦੁਖਦਾ ਹੈ ਤੇ ਸਾਡੀਆਂ ਭਾਵਨਾਵਾਂ ਨੂੰ ਠੇਸ ਪਹੁੰਚਦੀ ਹੈ ॥(ਇਹ ਘਟਨਾ ੨੦੦੫ ਸੰਨ ਵਿਚ ਤਰਨਤਾਰਨ ਦੇ ਇਕ ਗੁਰਦੁਆਰਾ ਸਾਹਿਬ ਵਿਚ ਵਾਪਰ ਚੁੱਕੀ ਹੈ। ਜਦੋਂ ਕਰਵਾ ਚੌਥ ਵਾਲੇ ਦਿਨ ਸਾਡੇ ਇਕ ਗ੍ਰੰਥੀ ਸਿੰਘ ਨੇ ਇਹ ਸ਼ਬਦ ਗੁਰਦੁਆਰਾ ਸਾਹਿਬ ਵਿਚ ਪੜ੍ਹ ਦਿੱਤੇ ਤਾਂ ਸ਼ਿਵ ਸੈਨਾ ਤੇ ਬਜ਼ਰੰਗ ਦਲੀਆਂ ਨੇ ਗੁਰਦੁਆਰਾ ਸਾਹਿਬ ਦੇ ਬਾਹਰ ਹੋ-ਹੱਲਾ ਕਰਕੇ ਇਸ ਦਾ ਵਿਰੋਧ ਕੀਤਾ।)

ਤੇ ਮੈਂ ਸੋਚਦਾ ਹਾਂ ਕਿ ਜੇ ਅਸੀਂ ਕਿਸੇ ਸਟੇਜ ਤੋਂ ਬਾਬਾ ਨਾਮਦੇਵ ਜੀ ਦੇ ਇਹਨਾਂ ਸ਼ਬਦਾਂ ਦੀ ਵਿਆਖਿਆ ਕਰ ਦਿੱਤੀ, ਕਿ

"ਗੋਂਡ ॥

ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥
ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥ ਪ੍ਣਵੈ ਨਾਮਾ ਇਉ ਕਹੈ ਗੀਤਾ ॥"

ਜਾਂ

"ਬਿਲਾਵਲੁ ਗੋਂਡ ॥

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥

ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥"

ਤਾਂ ਫੇਰ ਕੀ ਬਣੇਗਾ । ਅਗਲੇ ਤਾਂ ਕਹਿਣਗੇ ਕਿ ਇਹ 'ਗ੍ਰੰਥ' ਸਾਡੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾਉਂਦਾ ਹੈ, ਇਸ 'ਤੇ ਪਾਬੰਦੀ ਲੱਗਣੀ ਚਾਹੀਦੀ ਹੈ । ਉਹ ਤਾਂ ਜਥੇਦਾਰ ਸਾਹਬ ਸਾਡੇ ਕਿਸੇ ਕਥਾਵਾਚਕ ਨੇ ਕਦੇ ਏਨੀ ਹਿੰਮਤ ਹੀ ਨਹੀਂ ਕੀਤੀ ਕਿ ਇਹਨਾਂ ਸ਼ਬਦਾਂ ਦੀ ਕਥਾ ਕਰ ਸਕੇ ਨਹੀਂ ਤਾਂ ਫੇਰ ਕੀ ਹੋਵੇਗਾ ਜਥੇਦਾਰ ਸਾਹਬ

ਲਿਖਣ ਨੂੰ ਤਾਂ ਓਜੇ ਬਥੇਰਾ ਕੁਝ ਬਾਕੀ ਹੈ, ਪਰ ਬਾਕੀ ਬਾਤ ਕਦੇ ਫੇਰ ਪਾਵਾਂਗੇ । ਸੋ ਮੇਰੀ ਜਾਚੇ, ਤੁਹਾਡਾ ਕਹਿਣਾ ਬਿਲਕੁਲ ਸਹੀ ਹੈ ਕਿ, "ਅਸੀਂ ਤਾਂ ਆਪਣਾ ਹੱਕ ਮੰਗਦੇ ਹਾਂ, ਕੋਈ ਭੀਖ ਨਹੀਂ ਚਾਹੁੰਦੇ" । ਅੱਜ ਸਾਡੀ ਹਰੇਕ ਸਿਖ ਦੀ ਅਰਦਾਸ ਵਿਚ ਇਹ ਸ਼ਾਮਲ ਹੋ ਜਾਣਾ ਚਾਹੀਦਾ ਹੈ ਕਿ ਅਸੀਂ ਅਕਾਲ ਪੁਰਖ ਪਾਸੋਂ ਕੌਮ ਲਈ ਉਸਦਾ ਖੁੱਸਿਆ ਹੋਇਆ 'ਆਪਣਾ ਘਰ' ਮੰਗੀਏ । ਇਹੀ ਸਾਡੀ ਫੌਰੀ ਲੋੜ ਤੇ ਸਾਡੇ ਕੌਮੀ ਮਸਲਿਆਂ ਦਾ ਹੱਲ ਹੈ ।

ਅੰਤ ਵਿਚ ਜਥੇਦਾਰ ਸਾਹਬ ਮੇਰੇ ਕੋਲ ਸ਼ਬਦ ਨਹੀਂ ਹਨ ਜਿਨ੍ਹਾਂ ਨਾਲ ਮੈਂ ਤੁਹਾਡਾ ਧੰਨਵਾਦ ਕਰ ਸਕਾਂ । ਕੁਝ ਸਮਾਂ ਪਹਿਲਾਂ ਮੈ ਤੁਹਾਡੇ ਕਿਸੇ ਬਿਆਨ ਦੇ ਵਿਰੋਧ ਵਿਚ ਇਕ ਲੇਖ ਲਿਖਿਆ ਸੀ (ਭਾਵੇਂ ਕਿ ਤੁਹਾਡਾ ਉਹ ਬਿਆਨ ਤੇ ਇਹ ਬਿਆਨ ਆਪੋਂ ਵਿਚ ਬਿਲਕੁਲ ਮੇਲ ਨਹੀਂ ਖਾਂਦੇ, ਤੇ ਜੇ ਕਿਸੇ ਨੂੰ ਇਹ ਦੋਵੇਂ ਬਿਆਨ ਸੁਣਾਈਏ ਤਾਂ ਉਹ ਕਹੇਗਾ ਕਿ ਇਹ ਦੋਵੇ ਬਿਆਨ ਦੋ ਵਿਰੋਧੀ ਆਦਮੀਆਂ ਦੇ ਹਨ, ਪਰ ਖੈਰ ਮੈ ਪਹਿਲਾਂ ਕਿਹਾ ਹੈ ਕਿ ਮੈਂ ਤੁਹਾਡੇ ਬਿਆਨ ਦੀ ਚੀਰ ਫਾੜ ਨਹੀਂ ਕਰਾਂਗਾ ) । ਪਰ ਸਿਖ ਦਾ ਕਿਸੇ ਨਾਲ ਨਿੱਜੀ ਵਿਰੋਧ ਨਹੀਂ ਹੁੰਦਾ । ਇਸ ਲਈ ਤੁਹਾਡੇ ਇਸ ਬਿਆਨ 'ਤੇ ਮੇਰਾ ਜੀਅ ਕੀਤਾ ਕਿ ਤੁਹਾਡਾ ਧੰਨਵਾਦ ਜਰੂਰ ਕਰਨਾ ਚਾਹੀਦਾ ਹੈ । ਸੋ ਕੌਮ ਨੂੰ ਉਸ ਦੇ ਅਸਲ ਨਿਸ਼ਾਨੇ ਦੀ ਯਾਦ ਦਿਵਾਉਣ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ । ਆਸ ਕਰਦੇ ਹਾਂ ਕਿ ਆਉਣ ਵਾਲੇ ਸਮੇਂ ਵਿਚ ਤੁਸੀਂ 'ਕੌਮੀ ਘਰ ਦੀ ਪ੍ਰਾਪਤੀ ਸੰਭਵ ਕਿਵੇਂ ਹੋਵੇ' ਬਾਰੇ ਵੀ ਸੰਗਤਾਂ ਨੂੰ ਸੇਧ ਦਿਓਗੇ । ਅੰਤ ਵਿਚ ਉਸ ਬੋਲੇ, ਜੋ ਮੈਂ ਅਰਦਾਸ ਵਿਚ ਦੋਹਰੇ ਤੋਂ ਬਾਅਦ ਪੜ੍ਹਦਾ ਹਾਂ, ਨਾਲ ਸਮਾਪਤੀ ਕਰਾਂਗਾ,

"ਦਿੱਲੀ ਤਖ਼ਤ ਪਰ ਬਹੇਗੀ, ਆਪ ਗੁਰੂ ਕੀ ਫੌਜ,
ਛਤਰ ਝੂਲੇਂਗੇ ਸੀਸ ਪਰ, ਬੜੀ ਕਰੇਗੀ ਮੌਜ"
ਛਕੁ ਦਟ ਕਿ ਰਠਫ਼ੀਕ ਲਜਵੱ

# "ਸੱਭਿਆਚਾਰ ਦੇ ਸੇਵਾਦਾਰ? ਅਖਵਾਉਂਦਿਆਂ ਦੇ ਨਾਮ"

ਆਪਣੇ ਆਪ ਨੂੰ ਪੰਜਾਬੀ ਬੋਲੀ, ਵਿਰਸੇ ਤੇ ਸੱਭਿਆਚਾਰ ਦੇ ਵਾਰਸ ਅਖਵਾਉਣ ਵਾਲੇ ਗਾਇਕ ਭਰਾਵੋਂ, ਤੁਹਾਡੇ ਵੱਲੋਂ ਪਿਛਲੇ ੧੦-੧੨ ਸਾਲਾਂ ਤੋਂ ਗਾਏ ਜਾ ਰਹੇ ਘਟੀਆ ਕਿਸਮ ਦੇ ਅਧਨੰਗੇ (ਜਾਂ ਪੂਰੇ ਨੰਗੇ ਕਹਿ ਲਓ, ਕਿਉਂਕਿ ਤੁਹਾਡੇ ਵੀਡੀਓ ਵਿਚਲੀਆਂ ਅਧਨੰਗੀਆਂ ਕੁੜੀਆਂ ਬਾਕੀ ਅੱਧ ਪੂਰਾ ਕਰ ਦਿੰਦੀਆਂ ਹਨ) ਗਾਣਿਆਂ ਤੋਂ ਅੱਕ ਕੇ ਅੱਜ ਤੁਹਾਨੂੰ ਅੱਖਾਂ ਭਰ ਕੇ ਇਕ ਪੱਤਰ ਲਿਖਣ ਲੱਗਿਆ ਹਾਂ। ਤੁਸੀਂ ਜਿਆਦਾਤਰ ਪੰਜਾਬ ਦੇ ਹੀ ਵਾਸੀ ਹੋ, ਇਸ ਲਈ ਪਹਿਲਾਂ ਮੈਂ ਪੱਤਰ ਦੀ ਸ਼ੁਰੂਆਤ ਫਤਹਿ ਤੋਂ ਕਰਨ ਲੱਗਾ ਸਾਂ, ਪਰ ਤੁਹਾਡੇ ਦੁਆਰਾ ਪਾਏ ਜਾ ਰਹੇ ਗੰਦ ਨੂੰ ਵੇਖ ਕੇ ਮੈਨੂੰ ਲੱਗਦਾ ਹੈ ਕਿ ਤੁਹਾਡੇ ਨਾਲ ਜੇ ਫਤਹਿ ਸਾਂਝੀ ਕੀਤੀ ਵੀ ਗਈ ਤਾਂ ਤੁਹਾਡਾ ਜਵਾਬ ਤਾਂ ਇਹੀ ਹੋਵੇਗਾ ਨਾ,

'ਕੰਜਰ ਕਿੱਤੇ ਦੀ ਜੈ'

ਤੁਸੀ ਨਿੱਤ ਦਿਹਾੜੀ ਵੱਖ-ਵੱਖ ਟੀ.ਵੀ. ਚੈਨਲਾਂ 'ਤੇ ਇੰਟਰਵਿਊ ਦਿੰਦੇ ਹੋ ਤੇ ਇਕ ਗੱਲ ਸਭ ਤੋਂ ਵੱਧ ਜੋਰ ਨਾਲ ਕਹਿੰਦੇ ਹੋ, "ਅਸੀਂ ਪੰਜਾਬੀ ਵਿਰਸੇ ਤੇ ਮਾਂ ਬੋਲੀ ਦੀ ਸੇਵਾ ਕਰ ਰਹੇ ਹਾਂ। ਅਸੀਂ ਏਹੋ ਜਹੇ ਗੀਤ ਗਾਉਂਦੇ ਹਾਂ ਜੋ ਧੀਆਂ-ਭੈਣਾਂ ਤੇ ਪੂਰੇ ਪਰਿਵਾਰ ਵਿਚ ਬੈਠ ਕੇ ਸੁਣੇ ਜਾ ਸਕਦੇ ਹਨ" ਤੇ ਉਸੇ ਵੇਲੇ ਟੀ.ਵੀ. ਵਾਲੇ ਤੁਹਾਡੇ ਗਾਣੇ ਚਲਾ ਦਿੰਦੇ ਹਨ,

'ਰਾਤੀਂ ਕਿਉਂ ਨਾ ਆਈ ਨੀ ਕਰਾਰ ਕਰਕੇ ਆਉਣ ਤਾਂ ਲੱਗੀ ਸੀ ਵੱਡੀ ਭਾਬੀ ਉੱਠ ਗਈ'

'ਹਾਏ ਸੋਹਣੀਏ ਨੀ ਦੁਖ ਟੁੱਟ ਜਾਣਗੇ ਮੈਨੂੰ ਘੁੱਟ ਕੇ'

ਤੇ ਜਾਂ ਐਸੇ ਕਈ ਹੋਰ ਸੈਕੜੇ ਗੀਤ।

ਹੁਣ ਤੁਸੀਂ ਆਪਣੇ ਜ਼ਮੀਰ (ਜੇ ਥੋੜੀ ਬਹੁਤ ਜਿਉਂਦੀ ਹੈ ਤਾਂ) ਨੂੰ ਪੁੱਛ ਕੇ ਦੱਸੋ ਕਿ ਕੀ ਇਹ ਗੀਤ ਧੀਆਂ-ਭੈਣਾਂ ਵਿਚ ਬੈਠ ਕੇ ਸੁਣੇ ਜਾ ਸਕਦੇ ਹਨ ਤੇ ਸੱਚ ਜਾਣਿਓ ਜਿਹੜੀ ਮਾਂ ਬੋਲੀ ਦੀ ਸੇਵਾ ਦੀਆਂ ਤੁਸੀਂ ਗੱਲਾਂ ਕਰਦੇ ਓ ਨਾ, ਉਹ ਤਾਂ ਤੁਹਾਡੇ ਇਹ ਗੀਤ ਸੁਣਕੇ ਲੁਕਣ ਨੂੰ ਥਾਂ ਲੱਭਦੀ ਕੰਧਾਂ-ਕੌਲ਼ਿਆਂ ਨਾਲ ਵੱਜਦੀ ਫਿਰਦੀ ਹੁੰਦੀ ਹੈ ਉਸ ਨੂੰ ਆਪਣੀ ਇੱਜ਼ਤ ਲੁੱਟੀਦੀ ਪ੍ਰਤੀਤ ਹੋ ਰਹੀ ਹੁੰਦੀ ਹੈ।

ਵੀਰੋ, ਕੀ ਥੋਨੂੰ ਸਚੁਮੱਚ ਲੱਗਦਾ ਹੈ ਕਿ ਜੋ ਤੁਸੀਂ ਗਾਉਂਦੇ ਜਾਂ ਵਿਖਾਉਂਦੇ

ਹੋ, ਇਹੀ ਅਸਲੀ 'ਸੱਭਿਆਚਾਰ' ਹੈ?

ਕੀ ਜਿਸ ਤਰ੍ਹਾਂ ਦੀ ਘਟੀਆ ਤੇ ਅਸ਼ਲੀਲ ਸ਼ਬਦਾਵਲੀ ਤੁਸੀਂ ਆਪਣੇ ਗੀਤਾਂ ਵਿਚ ਵਰਤਦੇ ਹੋ, ਉਸ ਨਾਲ ਪੰਜਾਬੀ ਮਾਂ-ਬੋਲੀ ਦਾ ਸਿਰ ਉੱਚਾ ਹੋ ਰਿਹਾ ਹੈ?

'ਨਿੰਮ ਥੱਲੇ ਬੈਠ ਜਾ ਵਿਛਾ ਕੇ ਚਾਦਰਾ ਵੇ ਜੱਟਾ ਆਉਣੀ ਆਂ'
'ਜਦ ਮਰਜ਼ੀ ਆਜੀ ਖ਼ੇਤ ਯਾਰ ਤਾਂ ਮੋਟਰ 'ਤੇ ਹੁੰਦੇ'
'ਠੰਡ ਵਿਚ ਬੈਠੇ ਅੱਧੀ ਰਾਤ ਲੰਘ ਗਈ ਸੌਂ ਗਏ ਜਦੋਂ ਸਾਰੇ ਤਾਂ ਜ਼ਰੂਰ ਆਉਂਗੀ'

ਕੀ ਤੁਹਾਡੇ ਕੋਲ ਗਾਉਂਣ ਲਈ ਇਕੋ ਰਿਸ਼ਤਾ ਰਹਿ ਗਿਆ ਹੈ?

ਕੀ ਤੁਸੀਂ ਇਹ ਸੌਂਹ ਖਾਧੀ ਹੋਈ ਹੈ ਕਿ ਪੰਜਾਬ ਦੀ ਕਿਸੇ ਕੁਆਰੀ ਕੁੜੀ ਨੂੰ ਸ਼ਾਂਤੀ ਨਾਲ ਘਰੇ ਵਸਣ ਨਹੀਂ ਦੇਣਾ ਤੇ ਮਾਪਿਆਂ ਦੀ ਮਰਜ਼ੀ ਨਾਲ ਵਿਆਹ ਨਹੀਂ ਕਰਵਾਉਣ ਦੇਣਾ, ਬਸ ਘਰੋਂ ਕੱਢ ਕੇ ਹੀ ਲਿਜਾਣੀ ਹੈ?

'ਜੇ ਨਾ ਘਰਦਿਆਂ ਨੇ ਤੋਰੀ ਯਾਰ ਤੈਨੂੰ ਕੱਢ ਕੇ ਲੈਜੂਗਾ '
'ਤੇਰੇ ਵੀਰਾਂ ਕੋਲ ਖੁਢੀਆਂ ਗੰਡਾਸੀਆਂ ਨੀ ਜੱਟ ਕੋਲ ਬਾਰਾਂ ਬੋਰ ਦੀ '
'ਪੇਪਰ ਜਾਂ ਚੜ੍ਹ ਸਾਡਾ ਪਿਆਰ ਮੁੰਡਿਆ ਵੇ ਸਿਰੇ ਦੋਨਾਂ ਵਿਚੋਂ ਇਕ '
'ਮੈਨੂੰ ਮਾਪਿਆਂ ਦੀ ਕੈਦ 'ਚੋਂ ਛੁਡਾ ਲੈ ਸੋਹਣਿਆਂ '

ਕੀ ਤੁਸੀਂ ਕਦੇ ਪੰਜਾਬ ਦੇ ਨੌਜੁਆਨਾਂ ਨੂੰ ਨਸ਼ਿਆਂ ਤੋਂ ਮੋੜਣ ਦਾ ਕੋਈ ਉਪਰਾਲਾ ਕੀਤਾ ਹੈ, ਇਕ-ਦੋ ਨੂੰ ਛੱਡ ਕੇ ਤੁਸੀਂ ਸਾਰਿਆਂ ਨੇ ਮੁਡਿਆਂ ਨੂੰ ਨਸ਼ਿਆਂ ਦੇ ਆਦੀ ਬਣਾਉਣ ਲਈ ਪੂਰੀ ਵਾਹ ਲਾਈ ਹੋਈ ਹੈ?

'ਦੋ ਚੀਜ਼ਾਂ ਜੱਟ ਮੰਗਦਾ ਦਾਰੂ ਘਰ ਦੀ ਬੰਦੂਕ ਬਾਰਾਂ ਬੋਰ ਦੀ '
'ਜਦ ਪੀ ਲੈਂਦੇ ਸੂਟਾ ਪੁੱਤ ਜੱਟਾਂ ਦੇ ਨੇ ਗੱਭਰੂ'
'ਜਿੱਥੇ ਆਵੇ ਠੇਕਾ ਗੱਡੀ ਰੋਕ ਲਵੀਂ '

ਕੀ ਤੁਹਾਡੇ ਲਈ ਇੱਜ਼ਤ, ਅਣਖ, ਗ਼ੈਰਤ, ਮਾਂ ਦੀ ਚੁੰਨੀਂ, ਬਾਪੂ ਦੀ ਪੱਗ, ਇਹ ਸਾਰੇ ਸ਼ਬਦ ਮਰ ਚੁੱਕੇ ਹਨ?

ਤੇ ਕੀ ਤੁਹਾਡੇ ਘਰ ਵਿਚ ਆਪਣੀ ਕੋਈ ਧੀ ਭੈਣ ਨਹੀਂ?

ਤੇ ਜੇ ਹੈ ਤਾਂ ਕੀ ਤੁਸੀਂ ਉਹਨਾਂ ਨੂੰ ਵੀ ਉਹੀ ਨਸੀਹਤ ਦਿੰਦੇ ਹੋ ਜੋ ਪੰਜਾਬ ਦੀਆਂ ਦੂਜੀਆਂ ਕੁੜੀਆਂ ਨੂੰ ਦਿੰਦੇ ਹੋ?

ਅਸਲ ਵਿਚ ਤੁਸੀਂ ਭਟਕ ਚੁੱਕੇ ਹੋ ਵੀਰੋ। ਰਾਤੋ-ਰਾਤ ਸਟਾਰ ਬਨਣ ਦੀ ਲਾਲਸਾ ਵਿਚ ਤੁਸੀਂ ਆਪਣੀ ਮਾਂ, ਜਿਹੜੀ ਵਿਚਾਰੀ ਕਦੇ ਅਮੀਰ ਵਿਰਸੇ ਦੀ ਮਾਲਕ ਹੁੰਦੀ ਸੀ, ਦੇ ਕੱਪੜੇ ਵੀ ਪਾੜ ਦਿੱਤੇ ਹਨ ਤੇ ਉਸ ਨੂੰ ਗ਼ੈਰਾਂ ਸਾਹਵੇਂ ਨੰਗੀ ਕਰ ਦਿੱਤਾ ਹੈ। ਕੀ ਤੁਹਾਨੂੰ ਸੁਪਨੇ ਵਿਚ ਕਦੇ ਵੀ ਮਾਂ ਰੋਂਦੀ ਵਿਲਕਦੀ ਨਹੀਂ ਦਿਸੀ? ਮੈਨੂੰ ਦਿਸੀ ਹੈ ਤੇ ਸ਼ਾਇਦ ਹਰੇਕ ਜਾਗਦੀ ਜ਼ਮੀਰ ਵਾਲੇ ਇਨਸਾਨ ਨੂੰ ਦਿਸੀ ਹੋਵੇਗੀ ਲੀੜੇ ਤਾਂ ਉਸ ਦੇ ਲੀਰੋ-ਲੀਰ ਹੋਏ ਹੀ ਸਨ, ਥਾਂ-ਥਾਂ ਤੋਂ ਉਸ

ਦਾ ਪਿੰਡਾ ਵੀ ਲਹੂ ਲੁਹਾਣ ਹੋਇਆ ਪਿਆ ਸੀ ਸਿਰ ਦੇ ਕੇਸ ਇੰਝ ਸਨ ਜਿਵੇਂ ਕਈ ਸਾਲਾਂ ਤੋਂ ਵਾਹੇ ਨਾ ਹੋਣ, ਪਿੰਡਾ ਜਿਵੇਂ ਕਿਸੇ ਨੇ ਘਰੂੰਡਾਂ ਨਾਲ ਛਿੱਲਿਆ ਹੋਵੇ। ਬਾਵਰਿਆਂ ਵਾਂਗ ਤੁਰੀ ਜਾਂਦੀ ਸੀ ਤੇ ਦੂਰੋਂ ਕਿਤੋਂ ਆਵਾਜ਼ ਆ ਰਹੀ ਸੀ,

"ਪੰਜਾਬੀਏ ਜ਼ਬਾਨੇ ਨੀ ਰਕਾਨੇ ਮੇਰੇ ਦੇਸ਼ ਦੀਏ, ਫਿੱਕੀ ਪੈ ਗਈ ਚਿਹਰੇ ਦੀ ਨੁਹਾਰ ਨੀਂ,

ਮੀਢੀਆਂ ਖਿਲਾਰੀ ਫਿਰੇਂ, ਨੀਂ ਬੁੱਲੇ ਦੀਏ ਕਾਫ਼ੀਏ, ਕੀਹਨੇ ਤੇਰਾ ਲਾਹ ਲਿਆ ਸ਼ਿਗਾਰ ਨੀਂ,

ਪੰਜਾਬੀਏ ਜ਼ਬਾਨੇ "

ਇਕ ਵਾਰੀ ਸਾਡੇ ਇਕ ਬੜੇ ਸਤਿਕਾਰਤ ਮਹਾਂਪੁਰਸ਼ ਨੇ ਕਿਹਾ ਸੀ, "ਮੈਂ ਸਰੀਰ ਦੇ ਮਰਨ ਨੂੰ ਮੌਤ ਨਈਂ ਗਿਣਦਾ, ਜ਼ਮੀਰ ਦੇ ਮਰਨ ਨੂੰ ਮੌਤ ਗਿਣਦਾਂ "। ਸਾਡੇ ਲੋਕਾਂ ਨੇ ਤਾਂ ਉਸ ਦੀ ਇਹ ਗੱਲ ਸ਼ਾਇਦ 'ਲੈਕਚਰ' ਦੇ ਇਕ ਪਾਰਟ ਵਜੋਂ ਸੁਣੀ ਤੇ ਵਿਸਾਰ ਦਿੱਤੀ ਪਰ ਹਾਕਮਾਂ ਨੇ ਇਹ ਗੱਲ ਤੁਰੰਤ ਆਪਣੀਆਂ ਡਾਇਰੀਆਂ 'ਤੇ ਨੋਟ ਕਰ ਲਈ।

ਤੇ ਫੇਰ ਜਦੋਂ ਹਾਕਮ ਪੰਜਾਬ ਦੇ ਜਾਇਆਂ ਨੂੰ ਕੋਹ-ਕੋਹ ਕੇ ਥੱਕ ਗਏ, ਜਦੋਂ ਪੰਜਾਬ ਦੀਆਂ ਨਹਿਰਾਂ ਦਰਿਆਵਾਂ ਦਾ ਸਾਰਾ ਪਾਣੀ ਸਿਖ ਨੌਜੁਆਨੀਂ ਦੇ ਖ਼ੂਨ ਨਾਲ ਲਾਲ ਹੋ ਗਿਆ, ਜਦੋਂ ਦਰਿਆਵਾਂ ਦੀਆਂ ਮੱਛੀਆਂ ਨੇ ਵੀ ਹੋਰ ਮਨੁੱਖੀ ਮਾਸ ਖਾਣ ਤੋਂ ਜਵਾਬ ਦੇ ਦਿੱਤਾ, ਜਦੋਂ ਜ਼ਾਲਮਾਂ ਦੇ ਜ਼ੁਲਮਾਂ ਦੀ ਇੰਤਹਾ ਹੋ ਗਈ ਪਰ ਲਹਿਰ ਠੰਡੀ ਨਾ ਪਈ, ਤਾਂ ਉਹਨਾਂ ਨੇ ਦੂਜਾ ਹਥਿਆਰ ਵਰਤਿਆ। ਹਾਕਮਾਂ ਨੂੰ ਸਮਝ ਪੈ ਗਈ ਕਿ ਸਰੀਰਾਂ ਦੇ ਮਾਰਿਆਂ ਇਹ ਲਹਿਰ ਖਤਮ ਨਹੀਂ ਹੋਣੀ। ਸੋ ਬੰਦੂਕਾਂ ਵਾਲੀਆਂ ਫੌਜਾਂ ਵਾਪਸ ਬੁਲਾ ਕੇ ਹੋਰ ਸੈਨਾਂ ਭੇਜੀ ਗਈ, ਜਿਹੜੀ ਸੈਨਾਂ ਦੇ ਹੱਥ ਵਿਚ ਢੋਲਕੀਆਂ ਛੈਣੇ ਸਨ। ਇਹ ਫੌਜ ਸੀ ਪੰਜਾਬ ਦੀ ਜਵਾਨੀ ਦੇ ਜ਼ਮੀਰ ਮਾਰਨ ਲਈ, ਕਿਉਂਕਿ ਅਸਲੀ ਮੌਤ ਤਾਂ ਜ਼ਮੀਰ ਦੇ ਮਰਿਆਂ ਹੁੰਦੀ ਹੈ ਨਾ। ਤੇ ਫੇਰ ਇਸ ਫੌਜ ਨੇ ਗੋਲੀਆਂ ਨਾਲ ਵਿੰਨ੍ਹੀ ਪੰਜਾਬ ਦੀ ਧਰਤੀ ਉੱਤੇ 'ਅਸੱਭਿਆਚਾਰਕ ਮੇਲੇ' ਲਾਉਣੇ ਸ਼ੁਰੂ ਕੀਤੇ। ਤੇ ਓਦੋਂ ਸ਼ੁਰੂ ਹੋਏ ਏਸ ਕੰਜਰ ਖਾਨੇ ਨੇ ਹੀ ਅੱਜ ਏਨਾ ਖ਼ਤਰਨਾਕ ਰੂਪ ਧਾਰਨ ਕਰ ਲਿਆ ਹੈ।

ਕੀ ਤੁਹਾਨੂੰ ਨਹੀਂ ਲੱਗਦਾ, ਕਿ ਪੰਜਾਬ ਦੀ ਜਵਾਨੀ ਦਾ ਅੰਨ੍ਹਾਂ ਘਾਣ ਹੋਇਆ ਪਰ ਤੁਹਾਡੇ ਵਿਚੋਂ (ਇੱਕ ਦੋ ਨੂੰ ਛੱਡ ਕੇ) ਕਿਸੇ ਨੇ ਹਾਅ ਦਾ ਨਾਹਰਾ ਵੀ ਨਹੀਂ ਮਾਰਿਆ। ਦੇਬੀ ਨੇ ਹੁਣੇ ਕਿਹਾ ਹੈ,

'ਡਾਢਿਆਂ ਧਰਮ ਸਥਾਨ ਗਿਰਾਏ, ਜੀਵਨ ਜੋਗੇ ਮਾਰ ਮੁਕਾਏ,
ਮੈਂ ਬੁਜ਼ਦਿਲ ਉਹਨਾਂ ਆਪਣਿਆਂ ਲਈ, ਹਾਅ ਦਾ ਨਾਹਰਾ ਲਾ ਨਈ ਸਕਿਆ,
ਉਹਨਾਂ ਤੋਂ ਮੁਆਫੀ ਚਾਹੁਣਾ, ਮੈਂ ਜਿਨਾਂ ਦਾ ਗੀਤ ਬਣਾ ਨਈ ਸਕਿਆ'

ਇਹ ਸ਼ਬਦ ਉਸ ਨੇ ਇਕੱਲੇ ਆਪਣੇ ਲਈ ਨਹੀਂ ਵਰਤੇ, ਸਾਰੇ ਗਾਇਕ ਤੇ ਗੀਤਕਾਰ ਪਰਿਵਾਰ ਲਈ ਕਹੇ ਹਨ।

ਜਿੰਨੀ ਦਿਨੀਂ ਪੰਜਾਬ ਵਿਚ ਹਰ ਰੋਜ਼ ਸੈਕੜੇ ਨੌਜੁਆਨ ਲਾਵਾਰਸ ਕਹਿ ਕੇ ਫੂਕੇ ਜਾ ਰਹੇ ਸਨ ਤਾਂ ਉਦੋਂ ਪੰਜਾਬ ਦਾ ਇਕ ਨਾਮਵਰ ਗਾਇਕ ਕਨੇਡਾ ਵਿਚ ਪ੍ਰੋਗਰਾਮ ਕਰ ਰਿਹਾ ਸੀ ਤੇ ਗੀਤ ਰਾਹੀਂ ਮਸਤੀ ਮਨਾਉਣ ਦੀਆਂ ਗੱਲਾਂ ਕਰ ਰਿਹਾ ਸੀ ਤੇ ਓਦੋਂ ਉੱਥੋਂ ਲੰਘ ਰਹੇ ਇੱਕ ਬਜ਼ੁਰਗ ਦੇ ਮੂੰਹੋਂ ਸਹਿਜੁਭਾਅ ਹੀ ਨਿਕਲ ਗਿਆ, "ਮਸਤੀ ਕਾਹਦੀ ਮਨਾਈਏ ਹਰ ਰੋਜ਼ ਅੱਤਵਾਦੀ ਕਹਿ ਕੇ ਮਾਰੇ ਜਾ ਰਹੇ ਪੰਜਾਬ ਦੇ ਨਿਰਦੋਸ਼ੇ ਪੁੱਤਰਾਂ ਦੀ ਕੀ ਇਹਨਾਂ ਗਾਇਕਾਂ ਨੂੰ ਨਹੀਂ ਦਿਸਦੀਆਂ, ਪੁੱਤਾਂ ਨੂੰ ਉਡੀਕਦੀਆਂ ਮਾਵਾਂ, ਭਰਾਵਾਂ ਨੂੰ ਉਡੀਕਦੀਆਂ ਭੈਣਾਂ, ਕੰਤਾਂ ਨੂੰ ਉਡੀਕਦੀਆਂ ਨਾਰਾਂ ਜਿਹੜੇ ਗੀਤ ਸਿਵਿਆਂ ਵਿਚ ਦੀ ਹੋ ਕੇ ਆਉਂਦੇ ਹੋਣ ਉਹ ਕੰਨਾਂ ਨੂੰ ਨਹੀਂ ਸੋਹਾਂਦੇ, ਉਹ ਤਾਂ ਕਾਲਜਾ ਵਿੰਨ ਜਾਂਦੇ ਨੇ "।

ਅਸਲ ਵਿਚ ਸਰਕਾਰਾਂ ਜੋ ਚਾਹੁਦੀਆਂ ਹਨ, ਉਹੀ ਤੁਸੀਂ ਗਾ ਸਕਦੇ ਹੋ। ਜੇ ਉਹਨਾਂ ਤੋਂ ਬਾਹਰੇ ਹੋ ਕੇ ਜਾਂ ਲੋਕਾਂ ਦੀ ਪੀੜ ਗਾਉਗੇ ਤਾਂ ਉਹ ਤੁਹਾਨੂੰ ਵੀ ਨਹੀਂ ਬਖ਼ਸ਼ਨਗੇ। ਜੇ ਨਹੀਂ ਯਕੀਨ ਤਾਂ ਪੁੱਛ ਕੇ ਵੇਖੋ ਓਸ ਗਾਇਕ ਨੂੰ ਜਿਸ ਨੇ ਜਦੋਂ ਗਾਇਆ,

'ਇਹ ਕੀ ਤੂੰ ਪੁੱਤਰਾ ਕਰਿਆ ਨਾ ਤੂੰ ਸਮੇਂ ਭੈੜੇ ਤੋਂ ਡਰਿਆ,
ਪਾ ਕੇ ਉੱਤੋਂ ਦੀ ਕਿਰਪਾਨ ਸਿਰ 'ਤੇ ਬੰਨ੍ਹ ਲਈ ਪੱਗ ਸੁਨਿਹਰੀ,
ਬਚ ਬੁਰੇ ਹਾਲਾਤਾਂ ਤੋਂ ਪੱਤਾ ਪੱਤਾ ਸਿੰਘਾਂ ਦਾ ਵੈਰੀ '

ਤਾਂ ਉਸ ਨਾਲ ਕੀ ਵਾਪਰੀ ਸੀ। ਉਸ ਦੇ ਆਪਣੇ ਸ਼ਬਦਾਂ ਵਿਚ ਉਸ ਨੂੰ ਓਦੋਂ ਪਤਾ ਲੱਗਾ ਸੀ ਕਿ 'ਇੰਟੈਰੋਗੇਸ਼ਨ' ਕੀ ਹੁੰਦੀ ਹੈ। ਉਹ ਤਾਂ 'ਅਗਲਿਆਂ' ਨੇ ਉਦੋਂ ਮੁਆਫ ਕੀਤਾ ਜਦੋਂ ਉਹੀ ਗਾਇਕ ਗਾਉਣ ਲੱਗ ਪਿਆ,

'ਔਹ ਵੇਖੋ ਸੜਕਾਂ 'ਤੇ ਅੱਗ ਤੁਰੀ ਜਾਂਦੀ ਏ'

ਤੇ ਜਦੋਂ ਬਾਈ ਦਿਲਸ਼ਾਦ ਅਖ਼ਤਰ ਨੇ ਗਾਇਆ,

'ਝੂਠਿਆਂ ਕੇਸਾਂ ਦੇ ਵਿਚ ਕਰ ਲੈ ਤੂੰ ਕੈਦ ਭਾਵੇਂ; ਮਰਜ਼ੀ ਦੇ ਘੜ੍ਹ ਕੇ ਕਾਨੂੰਨ ਨੀ,
ਡੱਕ ਨਹੀਓ ਹੋਣੀ ਇਹ ਜਵਾਨੀ ਨੀ ਜੰਜ਼ੀਰਾਂ ਵਿਚ, ਡੋਲ੍ਹ ਨਾ ਬੇਦੋਸ਼ਿਆਂ ਦਾ ਖ਼ੂਨ ਨੀ,
ਸਿੰਘਾਂ ਨੂੰ ਤਾਂ ਚਾਅ ਸਦਾ ਰਹਿੰਦਾ ਕੁਰਬਾਨੀਆਂ ਦਾ, ਲੈਂਦੇ ਨੇ ਸ਼ਹੀਦੀ ਜਾਮ ਪੀ,
ਵੱਢਲੈ ਟੁੱਕਲੈ ਮਾਰਲੈ ਹਕੂਮਤੇ ਨੀ ਜਿੰਨਾ ਤੇਰਾ ਕਰਦਾ ਏ ਜੀ,
ਹੱਕਾਂ ਲਈ ਸ਼ਹੀਦ ਹੋਣਾ ਮੁੱਢ ਤੋਂ ਅਸੂਲ ਸਾਡਾ ਅਸਾਂ ਤੈਥੋਂ ਝੁਕਣਾ ਏ ਕੀ '

ਤਾਂ ਉਸ ਨਾਲ ਕੀ ਬੀਤੀ।

ਦੂਰ ਨਾ ਜਾਓ ਤੁਸੀਂ ਤਾਜ਼ਾ ਮਿਸਾਲਾਂ ਹੀ ਲੈ ਲਓ। ਤੁਹਾਡੇ ਵਿਚੋਂ ਕੁਝ ਸੁਹਿਰਦ ਗਾਇਕਾਂ ਨੇ ਜਦੋ ਕੁਝ ਚੰਗੇ ਗੀਤ ਗਾਏ ਤਾਂ ਹਕੂਮਤ ਨੇ ਉਹਨਾਂ ਦੇ ਜਾਂ ਤਾਂ ਵੀਡੀਓ ਹੀ ਨਹੀਂ ਬਨਣ ਦਿੱਤੇ ਤੇ ਜਾਂ ਉਹਨਾਂ ਗਾਣਿਆਂ 'ਤੇ ਹੀ ਪਾਬੰਦੀ ਲਾ ਦਿੱਤੀ। ਭਾਵੇਂ ਰਾਜ ਬਰਾੜ ਦਾ 'ਉੱਜੜ ਉੱਜੜ ਕੇ ਵਸਣਾ ਲਿਖਿਆ ਲੇਖਾਂ ਵਿਚ ਪੰਜਾਬ ਦੇ' ਹੋਵੇ ਜਾਂ ਬੱਬੂ ਮਾਨ ਦਾ 'ਆਸ਼ਿਕਾਂ ਦੀ ਲਾਈਨ' ਹੋਵੇ। ਸੁਣਿਆਂ ਤਾਂ ਏਥੋਂ ਤੱਕ ਹੈ ਕਿ ਬੱਬੂ ਮਾਨ ਦਾ ਇਹ ਗੀਤ ਤਾਂ 'ਅਗਲਿਆਂ ਨੂੰ ਏਨਾਂ

ਰੜਕਿਆਂ ਹੈ ਕਿ ਡੀ.ਜੇ. ਵਾਲਿਆਂ ਨੂੰ ਪੁਲਸ ਨੇ ਕਿਸੇ ਵੀ ਪ੍ਰੋਗਰਾਮ 'ਤੇ ਇਹ ਗੀਤ ਪਲੇ ਕਰਨ ਤੋਂ ਮਨ੍ਹਾਂ ਕਰ ਦਿੱਤਾ ਹੈ। ਹੁਣ ਤੁਸੀਂ ਆਪ ਹੀ ਵੇਖ ਲਓ ਕਿ ਅਗਲੇ ਤੁਹਾਡੇ ਤੋਂ ਕੀ ਚਾਹੁੰਦੇ ਹਨ, ਪਰ ਤੁਹਾਡੀਆਂ ਰਗਾਂ ਵਿਚ ਜੇ ਪੰਜਾਬ ਦਾ ਲਹੂ ਹੈ ਤਾਂ ਤੁਹਾਡਾ ਫਰਜ਼ ਬਣਦਾ ਹੈ ਕਿ ਲੋਕਾਂ ਅੱਗੇ ਸੱਚ ਲਿਆਓਂ ਤੇ ਆਹ ਲੱਚਰਪੁਣੇ ਤੋਂ ਪੰਜਾਬ ਨੂੰ ਬਚਾਓਂ

ਤੁਸੀਂ ਆਪ ਹੀ ਦੱਸੋ ਕਿ ਤੁਹਾਡੇ ਅੱਜ ਕੱਲ ਦੇ ਗੀਤ ਕੀ ਉਸੇ ਬੋਲੀ ਦਾ ਹਿੱਸਾ ਬਨਣ ਦੇ ਯੋਗ ਹਨ ਜਿਸ ਵਿੱਚ ਬਾਬਾ ਗੁਰੂ ਨਾਨਕ ਜੀ, ਬਾਬਾ ਫ਼ਰੀਦ ਜੀ, ਬਾਬਾ ਮਰਦਾਨਾ ਜੀ ਤੇ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਰਚਨਾ ਕੀਤੀ। ਕੀ ਤੁਹਾਡੇ ਬੋਲ ਉਸ ਅਮੀਰ ਵਿਰਾਸਤ ਦੀ ਮਾਲਕ ਬੋਲੀ ਦਾ ਸਿਰ ਨੀਵਾਂ ਨਹੀਂ ਕਰ ਰਹੇ ਜਾਂ ਕਹਿ ਲਓ ਸਿਰ ਵੱਢ ਹੀ ਰਹੇ ਹਨ। ਫਾਲਤੂ ਜਹੀ ਸ਼ੌਹਰਤ ਤੇ ਚਾਰ ਪੈਸਿਆਂ ਲਈ ਅਸੀਂ ਆਪਣੀ ਮਾਂ ਨੂੰ ਹੀ ਹਲਾਲ ਕਰ ਰਹੇ ਹਾਂ।

ਅੱਜ ਤਾਂ ਬੇੜਾ ਏਨਾ ਗਰਕ ਗਿਆ ਹੈ ਕਿ ਪੰਜਾਬ ਦੇ ਸਾਰੇ ਪਾਕ ਰਿਸ਼ਤਿਆਂ ਨੂੰ ਪਲੀਤ ਕਰਨ ਵਾਲੇ ਚਮਕੀਲੇ ਨੂੰ ਤੁਸੀਂ ਸ਼ਹੀਦ ਬਣਾ ਕੇ ਪੇਸ਼ ਕਰ ਰਹੇ ਹੋ। ਸ਼ਾਇਦ ਉਸ ਨੂੰ ਮਾਰਨ ਵਾਲਿਆਂ ਨੇ ਵਿਚਾਰਿਆਂ ਨੇ ਕਦੇ ਸੋਚਿਆ ਵੀ ਨਹੀਂ ਹੋਣਾ ਕਿ ਹਕੂਮਤ ਅਜਿਹਾ ਹਮਲਾ ਕਰੇਗੀ ਕਿ ਘਰ ਘਰ ਚਮਕੀਲੇ ਜੰਮ ਬੈਠਣਗੇ। ਇੱਕ ਉਸ ਤੁਹਾਡੇ ਸੂਰਮੇਂ? ਦੀ ਕੁੜੀ ਉੱਠੀ ਹੈ ਅਖੇ ਮੈਂ ਆਪਣੇ ਬਾਪ ਦਾ ਅਧੂਰਾ ਮਿਸ਼ਨ ਪੂਰਾ ਕਰਾਂਗੀ ਤੇ ਉਸ ਦੇ ਸਾਰੇ ਗੀਤ ਦੁਬਾਰਾ ਗਾਵਾਂਗੀ ਮਿਸ਼ਨ?...... ਕਿਹੜਾ?...... ਜਿਹੜਾ ਉਹ ਸਟੇਜ਼ 'ਤੇ ਕਹਿੰਦਾ ਹੁੰਦਾ ਸੀ ਕਿ ਜੇ ਖੁੱਲ ਮਿਲ ਜਾਵੇ ਤਾਂ ਕੁੜੀਆਂ ਮੁੰਡਿਆਂ ਦੀਆਂ ਜੱਫੀਆਂ ਪਵਾ ਦੇਵੇਗਾ ਦੁਰ ਫਿਟੇ ਮੂੰਹ ਐਸੀ ਘਟੀਆਂ ਤੇ ਗੰਦੀ ਸੋਚ ਦੇ । ਮੈਂ ਸੋਚਦਾਂ ਕਿ ਉਸ ਦੇ ਇਹ ਗਾਣੇ (ਜਿਹਨਾਂ ਦੀ ਪੂਰੀ ਇੱਕ ਸਤਰ ਵੀ ਲਿਖੀ ਨਹੀਂ ਜਾ ਸਕਦੀ) ਉਸ ਦੀ ਧੀ ਕਿਵੇਂ ਗਾਏਗੀ,

'ਕੁੱਦ ਕੁੱਦ ਮਾਰੇ ਚੁੱਭੀਆਂ
'ਸਾਢੂ ਤੋਂ ਅੱਖ ਬਚਾਕੇ
'ਉਹ ਤੱਕਦਾ ਰਿਹਾ ਵੇ ਮੈਂ ਸਿਖ਼ਰ ਦੁਪਿਹਰੇ
'ਨਿੱਤ ਨਵਾਂ ਕੋਈ ਜੇਠ ਵੇ
'ਕੱਢਿਆ ਨਾ ਕੰਡਾ ਜੀਹਣੇ ਭੈਣ ਦੀ

ਕੀ ਏਸ ਕੁੜੀ ਨੂੰ ਭੋਰਾ ਸ਼ਰਮ ਨਾ ਆਊ ਐਸੇ ਗੀਤ ਗਾਉਂਦਿਆਂ। ਠੀਕ ਈ ਆਂਹਦੇ ਨੇ 'ਜੈਸੀ ਕੋਕੋ ਤੈਸੇ ਬੱਚੇ'। ਭਾਵੇਂ ਚਮਕੀਲੇ ਦੀ ਇਸ ਹੋਣਹਾਰ? ਧੀ ਨੇ ਸੋਚ ਹੀ ਲਿਆ ਹੈ ਕਿ ਉਹ ਇਹ ਗੰਦ (ਭਾਵੇਂ ਪਹਿਲਾਂ ਵੀ ਬਥੇਰਾ ਪੈ ਚੁੱਕਿਆ ਹੈ) ਦੁਬਾਰਾ ਪਾਵੇਗੀ ਤਾਂ ਵੀ ਅਸੀ ਉਸਨੂੰ ਕਹਾਂਗੇ ਕਿ ਪੰਜਾਬੀ ਮਾਂ ਬੋਲੀ ਤੇ ਸੱਭਿਆਚਾਰ ਦਾ ਵਾਸਤਾ ਇੱਕ ਵਾਰ ਫਿਰ ਤੋਂ ਸੋਚੇ ਜ਼ਰੂਰ

ਕਈ ਗੀਤ ਤਾਂ ਅੱਜ ਕੱਲ ਅਜਿਹੇ ਆ ਰਹੇ ਨੇ ਕਿ ਜੇ ਗਾਇਕ ਨੂੰ ਕਹੀਏ ਕਿ ਕੀ ਉਸ ਦਾ ਗਾਇਆ ਇਹੀ ਗਾਣਾ ਜੇ ਉਸ ਦੀ ਭੈਣ 'ਤੇ ਲਾ ਕੇ ਗਾ

ਲਿਆ ਜਾਵੇ ਤਾਂ ਉਹ ਬਰਦਾਸ਼ਤ ਕਰ ਲਵੇਗਾ। ਤੇ ਜੇ ਇਹ ਗਾਣੇ ਉਹਨਾਂ ਦੇ ਪਰਿਵਾਰਾਂ 'ਤੇ ਲਾ ਕੇ ਨਹੀਂ ਗਾਏ ਜਾ ਸਕਦੇ ਤਾਂ ਕੀ ਉਹ ਲੋਕਾਂ ਦੇ ਧੀਆਂ ਪੁੱਤ ਵਿਗਾੜਣ ਨੂੰ ਹੀ ਲੱਗੇ ਹਨ?

ਮਿਸਾਲ ਦੇ ਤੌਰ 'ਤੇ

'ਹੋਇਆ ਕੀ ਜੇ ਨੱਚਦੀ ਦੀ ਬਾਂਹ ਫੜ ਲਈ '

ਗੀਤ ਹੀ ਲੈ ਲਓ। ਕੀ ਗਾਉਣ ਵਾਲਾ ਆਪਣੀ ਧੀ ਭੈਣ ਨਾਲ ਐਸੀ ਕਰਤੂਤ ਬਰਦਾਸ਼ਤ ਕਰ ਸਕਦਾ ਹੈ? ਜੇ ਨਹੀਂ ਤਾਂ ਫਿਰ ਐਸੇ ਗੀਤ ਗਾਏ ਹੀ ਕਿਉਂ ਜਾਂਦੇ ਹਨ।

ਖ਼ੈਰ ਅਸੀਂ ਇਹ ਨਹੀਂ ਕਹਿੰਦੇ ਵੀਰੋ ਕਿ ਗਾਉਣਾ ਹੀ ਬੰਦ ਕਰ ਦਿਓ। ਬਸ ਥੋੜੀ ਜਹੀ ਚੰਗੀ ਸ਼ਬਦਾਵਲੀ ਤੇ ਸਮਾਜ ਨੂੰ ਸੇਧ ਦੇਣ ਵਾਲੇ ਗੀਤ ਵੀ ਗਾਓ। ਤੁਹਾਨੂੰ ਪਤਾ ਹੈ ਕਿ ਨੌਜੁਆਨ ਪੀੜੀ ਤੁਹਾਡੀ ਗੱਲ ਸੁਣਦੀ ਹੈ। ਤੁਸੀਂ ਉਹਨਾਂ ਨੂੰ ਆਪਣੇ ਗੀਤਾਂ ਰਾਹੀਂ ਨਸ਼ਿਆਂ ਤੋਂ ਤੇ ਹੋਰ ਮਾੜੇ ਕੰਮਾਂ ਤੋਂ ਦੂਰ ਲਿਜਾਣ ਦੀ ਕੋਸ਼ਿਸ਼ ਕਰੋ। ਸਾਰੇ ਐਸੇ ਗੀਤ ਗਾਓ,

'ਗਿਣੇ ਬਿਨਾ ਨਸ਼ੇ ਦੀਆਂ ਗੋਲੀਆਂ ਜੋ ਖਾਂਦੇ ਨੇ,
ਉਹ ਮੁੰਡੇ ਆਪਣੀ ਜਵਾਨੀ ਸਾੜੀ ਜਾਂਦੇ ਨੇ,
ਟੀਕਿਆਂ ਤੇ ਸੂਟਿਆਂ ਨੇ ਚੂਸ ਲਏ,
ਲਾਲੀਆਂ ਚਿਹਰੇ 'ਤੇ ਕਿੱਥੋਂ ਆਉਣੀਆਂ,
ਕਹਿੰਦੇ ਨੇ ਸਿਆਣੇ ਗੱਲਾਂ ਸੱਚੀਆਂ ਖਾਧੀਆਂ ਖੁਰਾਕਾਂ ਕੰਮ ਆਉਣੀਆਂ'

ਤੇ ਜਾਂ ਪੰਜਾਬ ਦੀ ਕਿਸਾਨੀ ਦਾ ਦੁੱਖ ਬਿਆਨਦੇ ਕੁਝ ਗੀਤ ਵੀ ਅੱਜ ਕੱਲ ਆਏ ਹਨ ਜੋ ਸਲਾਹੁਣਯੋਗ ਹਨ। ਕੋਸ਼ਿਸ਼ ਕਰੋ ਐਸੇ ਗੀਤ ਗਾਉਣ ਦੀ,

'ਜਿਸ ਦੇ ਸਿਰ 'ਤੇ ਰੋਟੀ ਖਾਵੇ ਇਹ ਜੱਗ ਸਾਰਾ ਨੀ, ਦੋ ਦੋ ਮਹੀਨੇ ਮੰਡੀਆਂ ਦੇ ਵਿਚ ਰੁਲੇ ਵਿਚਾਰਾ ਨੀ,
ਵੋਟਾਂ ਵੇਲੇ ਜੱਟ ਯਾਦ ਆਉਂਦਾ ਸਰਕਾਰਾਂ ਨੂੰ,
ਅਜੇ ਸਫਾਰੀ ਸਮਝ ਨੀ ਕੁੜੀਏ ੫੯੧੧ ਨੂੰ '

ਉਪਰਾਲਾ ਕਰੋ ਵੀਰੋ ਆਪਣੇ ਲੋਕਾਂ ਨਾਲ ਖੜਣ ਦਾ। ਹਿੰਮਤ ਕਰੋ ਪੰਜਾਬ ਦੇ ਦੁੱਖ ਲੋਕਾਂ ਦੀ ਕਚਿਹਰੀ ਵਿਚ ਰੱਖਣ ਦੀ, ਸਰਕਾਰਾਂ ਦਾ ਭੈਅ ਨਾ ਖਾਓ। ਤੁਸੀਂ ਸੂਰਮਿਆਂ ਦੀ ਧਰਤੀ 'ਤੇ ਜੰਮੇ ਹੋ, ਸੂਰਮਿਆਂ ਵਾਲੇ ਕੰਮ ਕਰੋ। ਇਕੱਲੀਆਂ ਭਗਤ ਸਿੰਘ ਵਰਗੀਆਂ ਪੱਗਾਂ ਬੰਨ੍ਹਣ ਨਾਲ ਤੁਸੀਂ ਭਗਤ ਸਿੰਘ ਨਹੀਂ ਬਣ ਜਾਣਾ। ਉਸ ਦੀ ਜ਼ਾਲਮ ਹਾਕਮਾਂ ਅੱਗੇ ਹਿੱਕ ਡਾਹ ਕੇ ਖੜ੍ਹਣ ਵਾਲੀ ਦਲੇਰੀ ਲੈ ਕੇ ਆਵੋ। ਕਲਗੀਧਰ ਪਾਤਸ਼ਾਹ ਦੇ ਚਰਨਾਂ ਵਿਚ ਬੇਨਤੀ ਕਰੋ ਕਿ ਉਹ ਤੁਹਾਨੂੰ ਤਾਕਤ ਬਖ਼ਸ਼ਨ ਤਾਂ ਕਿ ਤੁਸੀਂ ਸਹੀ ਰਾਹ 'ਤੇ ਪੈ ਕੇ ਆਪਣੇ ਲੋਕਾਂ ਨੂੰ ਕੁਝ ਸੇਧ ਦੇ ਸਕੋ ਛੱਡ ਦਿਓ ਵੀਰੋ ਆਹ ਕੰਜਰ ਕਿੱਤੇ ਨੂੰ ਇਸ ਤੋਂ ਪਹਿਲਾਂ ਕਿ ਬਹੁਤ ਦੇਰ ਹੋ ਜਾਵੇ ਵਾਸਤਾ ਏ ਥੋਨੂੰ ਅਣਖੀ ਪੰਜਾਬ ਦਾ

ਜੇ ਕੋਈ ਗਲਤੀ ਹੋ ਗਈ ਹੋਵੇ ਤਾਂ ਮੁਆਫ ਕਰਿਓ

## 'ਪੰਥ ਚਲੈ ਤਬ ਜਗਤੁ ਮਹਿ ਜਬ ਤੁਮ ਕਰਹੁ ਸਹਾਇ'

ਗੁਰੂ ਪਾਤਸ਼ਾਹ ਸਭ ਤੋਂ ਪਹਿਲਾਂ ਤਾਂ 'ਮੁਆਫੀ' ਕਿਉਂਕਿ ਅਸੀਂ ਕਈ ਵਾਰ ਤੁਹਾਨੂੰ ਵਿਸਾਰ ਕੇ ਹੋਰ ਰਾਹਾਂ 'ਤੇ ਤੁਰੇ ਅਸੀਂ ਤੁਹਾਡੇ ਵੱਲ ਪਿੱਠ ਕੀਤੀ ਤੁਹਾਨੂੰ ਬੇਦਾਵਾ ਦਿੱਤਾ। ਭਾਈ ਮਹਾਂ ਸਿੰਘ ਜੀ ਦਾ ਬੇਦਾਵਾਂ ਤਾਂ ਤੁਸੀਂ ਪਲ ਵਿਚ ਪਾੜ ਦਿੱਤਾ ਸੀ ਪਰ ਪਾਤਸ਼ਾਹ ਅਸੀਂ ਤਾਂ ਏਨੀਆਂ ਗਲਤੀਆਂ ਕਰੀ ਬੈਠੇ ਹਾਂ ਕਿ 'ਬੇਦਾਵਾ ਪਾੜ ਦਿਓ' ਕਹਿਣ ਦੇ ਹੱਕਦਾਰ ਵੀ ਨਹੀਂ, ਤੇ ਨਾਲੇ ਹੱਕਦਾਰ ਤਾਂ, ਤਾਂ ਹੋਈਏ ਜੇ ਅਸੀਂ ਸਿਰਫ ਤੁਹਾਡੇ 'ਤੇ ਟੇਕ ਰੱਖੀ ਹੋਵੇ ਅਸੀਂ ਤਾਂ ਕਈ ਵਾਰੀ ਤੁਹਾਨੂੰ ਵਿਸਾਰ ਕੇ ਕਈਆਂ ਨੂੰ ਪਿਓ ਬਣਾਇਆ ਹੈ। ਕਦੇ ਕੁਰਸੀ ਖਾਤਰ, ਕਦੇ ਚੌਧਰ ਖਾਤਰ, ਕਦੇ ਪਦਾਰਥਾਂ ਖਾਤਰ ਤੇ ਕਦੇ ਕਦੇ ਕਦੇ।

ਪਾਤਸ਼ਾਹ, ਇਸ ਤੋਂ ਵੱਡੀ ਸਾਡੀ ਗਲਤੀ, ਬੱਜ਼ਰ ਗਲਤੀ ਕੀ ਹੋਵੇਗੀ ਕਿ ਅਸੀਂ ਤੁਹਾਡੇ 'ਤੇ ਵੀ ਉਂਗਲਾਂ ਚੁੱਕਣ ਲੱਗ ਪਏ। ਅਸੀਂ ਪਾਤਸ਼ਾਹ ਅੱਜ ਏਨੇ ਸਿਆਣੇ ਹੋ ਗਏ ਹਾਂ ਕਿ ਤੁਹਾਡੀਆਂ ਬਾਣੀਆਂ ਵਿਚ ਵੀ ਨਖੇੜਾ ਆਪ ਹੀ ਕਰਨ ਲੱਗ ਪਏ ਹਾਂ, ਜਾਂ ਸਿੱਧਾ ਕਹਿ ਲਓ ਕਿ ਅਸੀਂ ਆਪਣੇ ਆਪ ਨੂੰ ਤੁਹਾਡੇ ਤੋਂ (ਗੁਰੂ ਤੋਂ) ਵੀ ਵੱਡਾ ਸਮਝਣ ਲੱਗ ਪਏ ਹਾਂ। ਪਾਤਸ਼ਾਹ, ਪੰਥ ਨੂੰ ਸੇਧ ਦੇਣ ਵਾਲੇ ਤਕਰੀਬਨ ਸਾਰੇ ਵਿਦਵਾਨ ਅੱਜ ਬਹੁਤ ਜਰੂਰੀ ਕੰਮ ਵਿੱਚ ਰੁੱਝੇ ਹੋਏ ਹਨ। ਉਹ ਇਹ ਫੈਸਲਾ ਕਰ ਰਹੇ ਹਨ ਕਿ ਕਿਹੜੀ ਬਾਣੀ ਤੁਹਾਡੀ ਮੰਨਣੀ ਹੈ ਤੇ ਕਿਹੜੀ ਨਹੀਂ। ਏਥੇ ਹੀ ਬਸ ਨਹੀਂ ਕਈਆਂ ਨੂੰ ਤਾਂ ਵਿਚਾਰਿਆਂ ਨੂੰ ਰੋਟੀ ਖਾਣ ਦੀ ਵਿਹਲ ਵੀ ਨਹੀਂ ਮਿਲਦੀ, ਉਹ ਦਿਨ ਰਾਤ ਇਸੇ ਕੰਮ ਵਿਚ ਰੁੱਝੇ ਹੋਏ ਹਨ ਕਿ ਨਵੇਂ-ਨਵੇਂ ਮਸਲੇ (ਕਈ ਤਾਂ ਬਿਨਾ ਸਿਰ ਪੈਰ ਤੋਂ) ਲੱਭ ਕਿ ਲਿਆਂਦੇ ਜਾਣ ਤੇ ਕੌਮ ਦੀ 'ਸੇਵਾ'? ਕੀਤੀ ਜਾਵੇ। ਪਰ ਪਾਤਸ਼ਾਹ ਕੀ ਪੰਥ ਵਿਚ ਬਿਲਕੁਲ ਏਕਤਾਂ ਨਾ ਹੋਣ ਦੇਣਾ ਤੇ ਕੌਮ ਨੂੰ ਫਾਲਤੂ ਦੇ ਮਸਲਿਆਂ ਵਿਚ ਉਲਝਾ ਕੇ ਕੌਮੀ ਸ਼ਕਤੀ ਨੂੰ ਨਸ਼ਟ ਕਰਨਾਂ ਹੀ ਸਭ ਤੋਂ ਵੱਡੀ ਸੇਵਾ ਹੈ?

ਇਹਨਾਂ ਵਿਚੋਂ ਕਈ 'ਵਿਦਵਾਨਾਂ' ਨੂੰ ਤਾਂ ਪੰਥ ਵਿਚ ਕੁਝ ਵੀ ਚੰਗਾ ਨਹੀਂ ਲੱਗਦਾ। ਏਥੋਂ ਤੱਕ ਕਿ ਇਹ 'ਸ਼੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਵੀ 'ਨੁਕਸ' ਕੱਢ ਰਹੇ ਹਨ (ਵਾਹਿਗੁਰੂ ਇਹਨਾਂ ਨੂੰ ਸੁਮੱਤ ਦੇਵੇ)। ਕਈ ਵਾਰ ਤਾਂ ਜੀਅ ਕਰਦਾ ਹੈ ਕਿ ਇਹਨਾਂ ਨੂੰ ਜਾ ਕੇ ਕਹਿ ਦੇਈਏ ਕਿ ਜੇ ਸਿਖਾਂ ਵਿਚ ਸਭ ਕੁਝ ਮਾੜਾ ਹੀ ਹੈ ਤਾਂ ਫਿਰ ਹਿੰਦੂ ਬਣ ਜਾਓ ਜਾਂ ਕੋਈ ਹੋਰ ਧਰਮ ਗ੍ਰਹਿਣ ਕਰ ਲਓ ਨਾਲੇ ਸਾਡਾ ਖਹਿੜਾ ਛੁੱਟ ਜਾਉਗਾ।

ਪਾਤਸ਼ਾਹ, ਸਾਡੀਆਂ ਏਨੀਆਂ ਗਲਤੀਆਂ ਦੇ ਬਾਵਜੂਦ ਵੀ, ਭਾਵੇਂ ਅਸੀਂ ਹੱਕ ਤਾਂ ਨਹੀਂ ਰੱਖਦੇ ਕਿ ਤੁਹਾਨੂੰ ਕਹੀਏ ਕਿ 'ਪੰਥ ਦੀ ਬਹੁੜੀ ਕਰੋ'। ਪਰ ਤੁਹਾਡੇ ਬਿਨਾ ਸਾਡੀ ਬਾਂਹ ਹੋਰ ਕਿਸੇ ਨੇ ਨਹੀਂ ਫੜਣੀ। ਅੱਜ ਸਾਨੂੰ ਜਿਹੜੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਉਸ ਸਭ ਦੀ ਵਜਹ ਅਸੀਂ ਖੁਦ ਹੀ ਹਾਂ ਤੇ ਇਹ ਪੂਰੀ ਇਮਾਨਦਾਰੀ ਨਾਲ ਸਵੀਕਾਰ ਵੀ ਕਰਦੇ ਹਾਂ।

ਨਾ ਅਸੀਂ ਡੋਗਰਿਆਂ, ਬਾਹਮਣਾ ਹੱਥ ਸ਼ਕਤੀ ਆਉਣ ਦਿੰਦੇ ਤੇ ਨਾ 'ਖਾਲਸਾ ਰਾਜ' ਖੁੱਸਦਾ। ਨਾ ਅਸੀਂ ਗਾਂਧੀ, ਨਹਿਰੂ ਵਰਗੇ ਸ਼ਾਤਰਾਂ 'ਤੇ ਭਰੋਸਾ ਕਰਦੇ ਤੇ ਨਾ ਕੌਮ ਨੂੰ ਅੱਜ 'ਪਰਾਏ ਬਾਰਾਂ' 'ਤੇ ਭਟਕਣਾ ਪੈਂਦਾ। ਪਰ ਪਾਤਸ਼ਾਹ ਸਾਡੀ ਲਡਿਰਸ਼ਿੱਪ ਦੀਆਂ ਗਲਤੀਆਂ ਦੀ ਸਜ਼ਾ ਸਾਨੂੰ ਕਿਉਂ ਮਿਲ ਰਹੀ ਹੈ। ਜਿਹਨਾਂ ਗਲਤੀਆਂ ਕੀਤੀਆਂ ਉਹ ਤਾਂ ਐਸ਼ ਦੀ ਜ਼ਿੰਦਗੀ ਭੋਗਦੇ ਮਰ ਗਏ ਤੇ ਕੁਝ ਅਜੇ ਵੀ ਭੋਗ ਰਗੇ ਹਨ। ਪਰ ਰੁਲ ਤਾਂ ਪਾਤਸ਼ਾਹ ਉਹ ਗਰੀਬ ਸਿਖ ਰਹੇ ਹਨ ਜਿਹਨਾਂ ਨੂੰ ਤੁਸੀਂ 'ਪਾਤਸ਼ਾਹੀ' ਬਖ਼ਸ਼ੀ ਸੀ। ਤੇ ਉਹ ਪਾਤਸ਼ਾਹੀ ਉਹਨਾਂ ਗਰੀਬ ਸਿੱਖਾਂ ਨੇ ਨਹੀਂ ਗਵਾਈ, ਸਗੋਂ ਗੱਦਾਰ ਤੇ ਧੋਖੇਬਾਜ਼ ਲੀਡਰਾਂ ਨੇ ਖੁਹਾਈ ਹੈ। ਪਾਤਸ਼ਾਹ ਮਿਹਰ ਕਰੋ ਤੇ ਇਸ ਮੱਕਾਰ ਲੀਡਰਸ਼ਿੱਪ ਤੋਂ ਕੌਮ ਦਾ ਖਹਿੜਾ ਛੁਡਾਓ।

ਗਰੀਬ ਸਿਖ ਤਾਂ ਪਾਤਸ਼ਾਹ ਅੱਜ ਵੀ ਸਿਧਾਂਤ ਤੋਂ, ਪੰਥ ਤੋਂ ਆਪਾ ਕੁਰਬਾਨ ਕਰਨ ਨੂੰ ਤਿਆਰ ਬੈਠੇ ਹਨ, ਤੇ ਕਰ ਵੀ ਰਹੇ ਹਨ ਬਸ ਝੋਰਾ ਤਾਂ ਇਸ ਗੱਲ ਦਾ ਹੈ ਕਿ ਕੋਈ ਬਾਂਹ ਫੜ੍ਹਣ ਵਾਲਾ ਨਹੀਂ। ਅੱਜ ਕੋਈ ਐਸਾ ਸੂਰਾ ਨਹੀਂ ਬਚਿਆ ਜਿਹੜਾਂ ਗਰਜ਼ਵੀਂ ਆਵਾਜ਼ ਵਿਚ ਕਹੇ, "ਪਰ ਜੇ ਕੋਈ, ਐਸੇ ਸਮੇਂ ਵਿਚ ਸ਼ਾਂਤੀ ਪੂਰਵਕ ਚੱਲਦਿਆਂ ਹੋਇਆਂ, ਧੀਆਂ ਭੈਣਾਂ ਦੀ ਇੱਜ਼ਤ ਲੁੱਟਣ ਦੀ ਕੋਸ਼ਿਸ਼ ਕਰੇ, ਇਹ ਨਹੀਂ ਕਿ ਆਪਣੀਆਂ ਭੈਣਾਂ ਦੀ ਇੱਜ਼ਤ ਲੁਟਾ ਕੇ ਵੀ ਸ਼ਾਂਤੀ ਰੱਖਣੀ ਐਂ, ਐਸੀ ਆਗਿਆ ਨਹੀਂ, ਓਸ ਵੇਲੇ ਆਪਣਾ ਹੱਕ ਜਰੂਰ ਲੈਣੈ " ਜਾਂ "ਅਸੀਂ ੧੯੪੭ ਵਿਚ ਟੋਪੀ ਤੇ ਜਨੇਊ ਨੂੰ ਆਜ਼ਾਦ ਕਰਵਾਇਐ ਹੁਣ ਅਸੀਂ ਆਪਣੀ ਪੱਗ ਆਜ਼ਾਦ ਕਰਵਾਉਣੀ ਐਂ, ਇਹ ਗੁਲਾਮੀ ਦੇ ਥੱਲੇ ਨਈ ਰਹਿਣ ਦੇਣੀ"।

ਏਥੇ ਤਾਂ ਚੜ੍ਹਦੇ ਸੂਰਜ ਨੂੰ ਸਲਾਮ ਹੁੰਦੀ ਹੈ। ਜਦੋਂ ਵੀਹਵੀ ਸਦੀ ਦੇ ਆਖਰੀ ਦਹਾਕਿਆਂ ਵਿਚ ਸਿਖ ਆਜ਼ਾਦੀ ਲਈ ਚੱਲ ਰਹੀ ਜੱਦੋ-ਜਹਿਦ ਪੂਰੇ ਜੋਬਨ 'ਤੇ ਸੀ ਤਾਂ ਉਦੋਂ ਇਹ ਪਖੰਡੀ ਤੇ ਗਦਾਰ ਰਾਜਨੇਤਾ ਖਾੜਕੂ ਸਿੰਘਾਂ ਅੱਗੇ ਹੱਥ ਜੋੜ ਕੇ ਖੜ੍ਹੇ ਰਹਿੰਦੇ ਸਨ ਤੇ ਦਿੱਲੀ ਦਰਬਾਰ ਨੂੰ ਗਾਲ੍ਹਾਂ ਕੱਢਦੇ ਥੱਕਦੇ ਨਹੀਂ ਸਨ। ਅੱਜ ਇਹਨਾਂ ਨੇ ਇਹੀ ਹੱਥ ਦਿੱਲੀ ਦਰਬਾਰ ਸਾਹਮਣੇ ਜੋੜੇ ਹੋਏ ਹਨ, ਜਾਂ ਕਹਿ ਲਓ ਅੱਡੇ ਹੋਏ ਹਨ, ਸੱਤਾ ਦੀ ਭੀਖ ਮੰਗਣ ਲਈ। ਖਾੜਕੂ ਸਿੰਘਾਂ ਨੂੰ ਜਥੇਦਾਰ-ਜਥੇਦਾਰ ਕਹਿੰਦੇ ਨਾ ਥੱਕਣ ਵਾਲੇ ਪਖੰਡੀ ਅੱਜ ਉਹਨਾਂ ਨੂੰ ਅੱਤਵਾਦੀ ਤੋਂ ਬਿਨਾਂ ਨਹੀਂ ਬੋਲਦੇ। ਭਾਰਤ ਦੇ ਸੰਵਿਧਾਨ ਦੀਆਂ ਕਾਪੀਆਂ ਆਪਣੇ ਹੱਥੀਂ ਸਾੜਣ ਵਾਲੇ ਅੱਜ ਉਸੇ ਸੰਵਿਧਾਨ ਨੇ ਸਭ ਤੋਂ ਵੱਡੇ ਰਾਖੇ ਬਣੇ ਬੈਠੇ ਹਨ।

ਭਾਵੇਂ ਪਾਤਸ਼ਾਹ ਇਹਨਾਂ ਲੀਡਰਾਂ ਨੇ ਪੰਥ ਨਾਲ ਧ੍ਰੋਹ ਕਮਾਉਣ ਵਿਚ ਕੋਈ ਕਸਰ ਨਹੀਂ ਛੱਡੀ, ਪਰ ਫਿਰ ਵੀ ਅਣਖੀ ਸਿਖ ਖ਼ੂਨ ਜਦੋਂ ਵੀ ਲੋੜ ਪਈ ਹੈ ਡੁੱਲਦਾ ਰਿਹਾ ਹੈ। ਡੇਢ ਲੱਖ ਦੇ ਕਰੀਬ ਅਣਖੀਲੇ ਨੌਜੁਆਨ ਪਾਤਸ਼ਾਹ ਤੇਰੇ ਪੰਥ ਤੋਂ ਆਪਣੇ ਲਹੂ ਦਾ ਆਖਰੀ ਕਤਰਾ ਤੱਕ ਕੁਰਬਾਨ ਕਰ ਗਏ ਹਨ। ਸ਼ਹੀਦ ਭਾਈ ਇੰਦਰਜੀਤ ਸਿੰਘ ਕਰਨਾਲ ਤੋਂ ਲੈ ਕੇ ਸ਼ਹੀਦ ਭਾਈ ਦਿਲਾਵਰ ਸਿੰਘ 'ਬੱਬਰ' ਤੱਕ ਤੇ ਅੱਜ ਸ਼ਹੀਦ ਭਾਈ ਕਮਲਜੀਤ ਸਿੰਘ ਸੁਨਾਮ, ਭਾਈ ਬਲਕਾਰ ਸਿੰਘ ਜਾਮਾਰਾਏ ਤੇ ਸ਼ਹੀਦ ਭਾਈ ਹਰਮੰਦਰ ਸਿੰਘ ਡੱਬਵਾਲੀ ਦੇ ਰੂਪ ਵਿਚ ਸੂਰਮੇਂ ਗੁਰੂ ਗ੍ਰੰਥ ਅਤੇ ਪੰਥ ਦੀ ਆਨ ਅਤੇ ਸ਼ਾਨ ਦੀ ਕਾਇਮੀਂ ਲਈ ਛਾਤੀਆਂ ਵਿਚ ਗੋਲੀਆਂ ਖਾ ਰਹੇ ਹਨ। ਕੁਰਬਾਨੀਆਂ ਕਰਨ ਵਾਲਿਆਂ ਦੀ ਅਜੇ ਵੀ ਕੋਈ ਘਾਟ ਨਹੀਂ,

'ਅਸੀਂ ਅੱਜ ਵੀ ਮੀਰ ਹਾਂ ਆਸ਼ਕਾਂ ਦੇ ਆਪਣੇ ਯਾਰ ਦੀ ਰਮਜ਼ ਪਛਾਣਦੇ ਹਾਂ,
ਅਸੀਂ ਅੱਜ ਵੀ ਤਲੀ 'ਤੇ ਸੀਸ ਧਰਕੇ ਗਲ਼ੀ ਯਾਰ ਦੀ ਪਹੁੰਚਣਾ ਜਾਣਦੇ ਹਾਂ।'

ਅਜੇ ਵੀ ਕਈ ਭਾਈ ਜਗਤਾਰ ਸਿੰਘ 'ਹਵਾਰੇ' ਬੱਬਰ, ਭਾਈ ਦਵਿੰਦਰਪਾਲ ਸਿੰਘ ਭੁੱਲਰ ਤੇ ਭਾਈ ਬਲਵੰਤ ਸਿੰਘ ਰਾਜੋਆਣੇ ਵਰਗੇ ਤੇਰੇ ਦੂਲੇ ਸ਼ੇਰ ਦਿੱਲੀ ਦਰਬਾਰ ਦੇ ਮੂਹਰੇ ਛਾਤੀਆਂ ਤਾਣ ਕੇ ਤਖ਼ਤੇ 'ਤੇ ਖੜ੍ਹੇ ਫਾਂਸੀ ਦੇ ਰੱਸੇ ਵਾਲ ਤੱਕ ਕੇ ਮੁਸਕੁਰਾ ਰਹੇ ਨੇ। ਸੱਚਮੁੱਚ ਪਾਤਸ਼ਾਹ ਅਜੇ ਵੀ ਸਾਡੀਆਂ ਰਗਾਂ ਵਿਚ ਤੁਹਾਡਾ ਖ਼ੂਨ ਵਹਿ ਰਿਹਾ ਹੈ, ਬਸ ਲੋੜ ਤਾਂ ਹੈ ਕਿਸੇ ਸੁਯੋਗ ਅਗਵਾਈ ਦੀ।

ਕੋਈ ਆਵੇ, ਜਿਹੜਾ ਪੰਜਾਬ ਦੀ ਆਜ਼ਾਦੀ ਦੀ ਖਾਤਰ ਜੂਝ ਕੇ ਸ਼ਹੀਦ ਹੋਏ ਲੱਖਾਂ ਸਿੰਘਾਂ, ਸਿੰਘਣੀਆਂ, ਭੁਝੰਗੀਆਂ ਦੀਆਂ ਹੁਬਕੋ-ਹੁਬਕੀ ਰੋ ਰਹੀਆਂ ਮਾਵਾਂ ਦੇ ਹੰਝੂ ਪੂੰਝੇ ਤੇ ਉਹਨਾਂ ਦੀ ਗੋਦੀ ਵਿਚ ਸਿਰ ਰੱਖ ਕੇ ਉਹਨਾਂ ਨੂੰ ਪੁੱਤਰਾਂ ਵਾਲਾ ਆਸਰਾ ਦੇਵੇ, ਬੁੱਢੇ ਬਾਪੂਆਂ ਦੀ ਡੰਗੋਰੀ ਬਣੇ, ਧੀਆਂ ਦੇ ਸਿਰ ਪਲੂਸੇ ਤੇ ਪਿਉ ਬਣ ਕੇ ਉਹਨਾਂ ਦੀਆਂ ਡੋਲੀਆਂ ਤੋਰੇ। ਸਚੁਮੱਚ ਪਾਤਸ਼ਾਹ ਸ਼ਹੀਦਾਂ ਦੇ ਇਹ ਪਰਿਵਾਰ ਰੁਲ ਰਹੇ ਹਨ। ਇਹਨਾਂ ਦੇ ਪੁੱਤਰਾਂ ਨੇ ਪੰਥ ਤੋਂ ਜਾਨ ਵਾਰਨ ਲੱਗਿਆਂ ਨੇ ਪਲ ਨਹੀਂ ਲਾਇਆ ਤੇ ਕੀ ਪੰਥ ਦਾ ਇਹਨਾਂ ਪ੍ਰਤੀ ਕੋਈ ਫਰਜ਼ ਨਹੀਂ?....... ਕਿਸੇ ਦੇ ਮਕਾਨ ਦੀ ਛੱਤ ਡਿੱਗੀ ਹੋਈ ਹੈ ਕਿਸੇ ਦੀ ਧੀ ਕਾਲਜ (ਸ਼੍ਰੋਮਣੀ ਕਮੇਟੀ ਵਾਲਿਆਂ ਦੇ ਕਾਲਜ) ਵਾਲਿਆਂ ਨੇ ਫੀਸ ਨਾ ਦੇਣ ਕਾਰਨ ਕਾਲਜ ਵਿਚੋਂ ਕੱਢ ਦਿੱਤੀ ਹੈ ਕਿਸੇ ਦੀ ਕੁੜੀ ਦਾ ਮੁੰਡੇ ਵਾਲਿਆਂ ਨੇ ਰਿਸ਼ਤਾ ਛੱਡ ਦਿੱਤਾ ਹੈ ਇਹ ਕਹਿ ਕੇ ਕਿ "ਅਸੀਂ ਨ੍ਹੀਂ ਅੱਤਵਾਦੀਆਂ ਦੇ ਆਵਦਾ ਮੁੰਡਾ ਵਿਆਹੁਣਾ" ਪਾਤਸ਼ਾਹ ਕੌਣ ਫੜੇਗਾ ਇਹਨਾਂ ਵਿਲਕਦੇ ਪਰਿਵਾਰਾਂ ਦੀ ਬਾਂਹ, ਇਹਨਾਂ ਰੋਂਦਿਆਂ ਨੂੰ ਕੌਣ ਚੁੱਪ ਕਰਾਏਗਾ, ਕੀ ਕਦੇ ਇਹਨਾਂ ਦੇ ਘਰਾਂ ਵਿਚ ਵੀ ਖੁਸ਼ੀ ਆਏਗੀ?

ਸੁਣਿਆਂ ਹੈ ਕਿ ਵੱਡੇ ਘੱਲੂਘਾਰੇ ਤੋਂ ਬਾਅਦ ਸਿੰਘਾਂ ਨੇ ਰਾਤ ਨੂੰ ਚੜ੍ਹਦੀ ਕਲਾ ਵਾਲੀ ਅਰਦਾਸ ਕੀਤੀ ਪਰ ਅੰਤ ਵਿਚ ਇਹ ਸ਼ਬਦ ਵੀ ਕਹੇ,

"ਪੰਥ ਕੀ ਜੋ ਰਾਖੋਗੇ ਤੌਂ ਗ੍ਰੰਥ ਕੀ ਰਹੇਗੀ ਨਾਥ,
ਪੰਥ ਨਾ ਰਹੇਗਾ ਤੌਂ ਗ੍ਰੰਥ ਕੌਣ ਮਾਨੈਗੋ"

ਸਚੁਮੱਚ ਪਾਤਸ਼ਾਹ ਅੱਜ ਅਸੀਂ ਵੀ ਇਸੇ ਹਾਲਤ ਵਿਚ ਹਾਂ। ਜਦੋਂ ਅਸੀਂ ਪੜ੍ਹਦੇ ਹਾਂ,

"ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥"

"ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥"

"ਗੋਂਡ ॥
ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥
ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥ ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥"

"ਬਿਲਾਵਲੁ ਗੋਂਡ ॥
ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥
ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥"

ਤਾਂ ਅਗਲੇ ਔਖੇ ਹੁੰਦੇ ਹਨ। ਸਾਡੀ ਕਥਾ ਵੀ ਸੈਂਸਰ ਹੋਣ ਲੱਗ ਪਈ ਹੈ। ਜਿਹੜੀ ਕਥਾ ਤੇ ਕੀਰਤਨ ਅਗਲਿਆਂ ਨੂੰ ਪ੍ਰਵਾਨ ਹੈ ਉਹੀ ਟੀ.ਵੀ. 'ਤੇ ਚੱਲਦਾ ਹੈ। ਨਹੀਂ ਤਾਂ ਅਗਲੇ ਕਹਿੰਦੇ, "ਹਮਾਰੀ ਧਾਰਮਿਕ ਭਾਵਨਾਓ ਕੋ ਠੇਸ ਪੁਹੰਚਦੀ ਹੈ"। ਕੀ ਬਣੇਗਾ ਪਾਤਸ਼ਾਹ (ਕੁਝ ਸਾਲ ਪਹਿਲਾਂ ਗੋਇੰਦਵਾਲ ਸਾਹਿਬ ਵਿਖੇ ਕਰਵਾ ਚੌਥ ਵਾਲੇ ਦਿਨ ਕਿਸੇ ਸਿੰਘ ਨੇ ਵਰਤਾਂ ਬਾਰੇ ਗੁਰਬਾਣੀ ਦੇ ਵਿਚਾਰ ਸੰਗਤਾਂ ਨੂੰ ਸੁਣਾ ਦਿੱਤੇ ਤੇ ਉੱਥੋਂ ਦੀਆਂ ਸਾਰੀਆਂ ਹਿੰਦੂ ਜਥੇਬੰਦੀਆਂ ਦੇ ਮੈਂਬਰ ਉਸ ਸਿੰਘ ਨੂੰ ਧਮਕਾਉਣ ਲਈ ਇਕੱਠੇ ਹੋ ਕੇ ਆ ਗਏ। ਗੁਰਦੁਆਰਾ ਕਮੇਟੀ

ਨੇ ਇਸ ਗੱਲ 'ਤੇ ਸਮਝੌਤਾ ਕੀਤਾ ਕਿ ਅੱਗੇ ਤੋਂ ਐਸੀ ਕਥਾ ਨਹੀਂ ਹੋਵੇਗੀ) ਕੱਲ ਨੂੰ ਇਹ ਧਾਰਮਿਕ ਭਾਵਨਾਵਾਂ ਭੜਕਾਉਣ ਦੀ ਗੱਲ ਨੂੰ ਆਧਾਰ ਬਣਾ ਕੇ 'ਸ਼੍ਰੀ ਗੁਰੂ ਗ੍ਰੰਥ ਸਾਹਿਬ' 'ਤੇ ਹੀ ਪਾਬੰਦੀ ਲਵਾਉਣ ਬਾਰੇ ਰੌਲਾ ਪਾਉਣਗੇ। ਤੇ ਫੇਰ ਕੀ ਅਸੀਂ ਗੁਰਬਾਣੀ ਵਿਚੋਂ ਉਹ 'ਕਰੜੇ' (ਇਹਨਾਂ ਅਨੁਸਾਰ) ਸ਼ਬਦ ਕੱਢ ਦੇਵਾਂਗੇ?

ਕਿਸੇ ਸੁਯੋਗ ਅਗਵਾਈ ਦੀ ਘਾਟ ਅਤੇ ਕਿਸੇ ਕਿਰਦਾਰ ਵਾਲੇ ਲੀਡਰ ਦੀ ਅਣਹੋਂਦ ਕਾਰਨ ਅੱਜ ਦੀ ਜਵਾਨੀ ਪੰਥ ਤੇ ਪੰਜਾਬ ਦੀਆਂ ਸਮੱਸਿਆਵਾਂ ਨੂੰ ਬੇਦਾਵਾ ਦੇ ਰਹੀ ਹੈ। ਜਿਨ੍ਹਾਂ ਦੇ ਸਿਰ ਉੱਤੋਂ ਤੁਸੀਂ 'ਚਾਰ' ਵਾਰੇ ਅੱਜ ਉਹਨਾਂ ਦੀਆਂ ਸ਼ਕਲਾਂ ਵੀ ਤੁਹਾਡੇ ਨਾਲ ਨਹੀਂ ਮਿਲਦੀਆਂ। ਕਿਸੇ ਹੋਰ ਨਸਲ ਦੀ ਪਿਉਂਦ ਤੇਰੇ ਪੰਥ ਨੂੰ ਚੜ੍ਹਾ ਦਿੱਤੀ ਗਈ ਹੈ। ਅੱਜ ਆਪਣੇ ਵਿਰਸੇ ਨੂੰ ਭੁੱਲੀ ਇਸ ਪੀੜੀ ਨੇ ਸਾਰੀ ਸ਼ਰਮ ਲਾਹ ਕੇ ਸੁੱਟ ਦਿੱਤੀ ਹੈ। ਗਜ਼ਨੀ ਦੇ ਬਜ਼ਾਰਾਂ ਵਿਚ ਸ਼ਰੇਆਮ ਟਕੇ-ਟਕੇ ਨੂੰ ਵਿਕਦੀ ਲੋਕਾਂ ਦੀ ਇੱਜ਼ਤ ਨੂੰ ਬਚਾਉਣ ਵਾਲੇ ਸੂਰਮਿਆਂ ਦੇ ਵਾਰਸ (ਭਾਵੇਂ ਇਹ ਵਾਰਸ ਅਖਵਾਉਣ ਦੇ ਹੱਕਦਾਰ ਵੀ ਨਹੀਂ) ਅੱਜ ਆਪਣੀਆਂ ਧੀਆਂ-ਭੈਣਾਂ ਦੀਆਂ ਇੱਜ਼ਤਾਂ ਦੇ ਲੁਟੇਰੇ ਬਣੇ ਬੈਠੇ ਨੇ। ਭੈਣਾਂ ਦੇ ਸਿਰਾਂ ਦੀਆਂ ਚੁੰਨੀਆਂ ਦੇ ਰਾਖੇ ਅੱਜ ਆਪਣੀਆਂ ਭੈਣਾਂ ਦੀਆਂ ਚੁੰਨੀਆਂ ਲੁਹਾ ਕੇ ਸਟੇਜ਼ ਉੱਤੇ ਹੱਥ ਫੜ੍ਹ 'ਨਾਗ ਸਾਂਭ ਲੈ ਜ਼ੁਲਫਾਂ ਦੇ' ਵਰਗੇ ਗਾਣਿਆਂ 'ਤੇ ਨੱਚਦੇ ਹਨ। ਤੇ ਬੇਗ਼ੈਰਤ ਮਾਪੇ ਥੱਲੇ ਕੁਰਸੀਆਂ 'ਤੇ ਬੈਠੇ ਨਾਲਦਿਆਂ ਨੂੰ ਦੱਸ ਰਹੇ ਹੁੰਦੇ ਹਨ, "ਸਾਡੀ ਦਵਿੰਦਰ (ਨਾਮ ਕੋਈ ਵੀ ਹੋ ਸਕਦਾ ਹੈ, ਹਰਿੰਦਰ, ਨਰਿੰਦਰ, ਲਖਵਿੰਦਰ, ਰਾਜਬੀਰ, ਹਰਲੀਨ ਆਦਿ ਕੋਈ ਵੀ, ਕਿਉਂਕਿ ਸਬ ਦਾ ਇਹੀ ਹਾਲ ਹੈ) ਕਿੰਨਾ ਸੋਹਣਾ ਨੱਚਦੀ ਹੈ ਨਾ ਇਹਨੂੰ ਤਾਂ ਜੀ ਬੱਸ ਨੱਚਣ ਦਾ ਹੀ ਸ਼ੌਂਕ ਹੈ ਜਦੋਂ ਇਹ ਛੋਟੀ ਜਹੀਂ ਹੁੰਦੀ ਸੀ ਲੱਕ ਤਾਂ ਓਦੋਂ ਹੀ ਬਹੁਤ ਵਧੀਆ ਹਿਲਾਉਣ ਲੱਗ ਪਈ ਸੀ ਨਖ਼ਰਾ ਤਾਂ ਜੀ ਇਸ ਵਿਚ ਓਦਾਂ ਹੀ ਬਹੁਤ ਐ ਸਾਰੇ ਕਾਲਜ਼ 'ਚ ਇਸ ਦੀ ਨੱਚਣ 'ਚ ਝੰਡੀ ਐ ਜੀ ਆਦਿ ਆਦਿ" ਦੱਸੋ ਕੀ ਪ੍ਰਾਪਤੀਆਂ ਗਿਣਾ ਰਹੇ ਨੇ ਆਵਦੀ ਲਾਡਲੀ ਦੀਆਂ, ਸਾਰੀਆਂ ਆਦਤਾਂ ਕੰਜਰਾਂ ਆਲੀਆਂ। ਤੇ ਅਜਿਹੀ 'ਹੋਣਹਾਰ'? ਲਾਡਲੀ ਨੂੰ ਕਦੇ ਪੁੱਛੋ, "ਪੁੱਤ ਮਾਤਾ ਭਾਗ ਕੌਰ ਕੌਣ ਸੀ?" ਤਾਂ ਜਵਾਬ ਦੇਵੇਗੀ, "ਪਲੀਜ਼ਜ਼ ਅੰਕਲ ਮੈਨੂੰ ਬੋਰ ਨਾ ਕਰੋ ਹਿਸਟਰੀ ਬਾਰੇ ਮੈਨੂੰ ਕੁਝ ਨਹੀਂ ਪਤਾ" ਅਗਲਾ ਮਨ ਵਿਚ ਸੋਚਦਾ ਹੈ, "ਝੱਲੀਏ ਜੇ ਹਿਸਟਰੀ ਬਾਰੇ ਨਹੀਂ ਪਤਾ ਤਾਂ ਹੀ ਆਹ ਹਾਲ ਹੈ, ਨਹੀਂ ਤਾਂ ਤੂੰ ਕਦੇ ਨਚਾਰ ਨਾ ਬਣਦੀ।"

"ਤਾਗਾ ਤਾਗਾ ਹੋ ਜਾਂਦੀ ਕਬੀਲਦਾਰ ਜੇਕਰ ਗੰਢ ਇਤਫਾਕ ਦੀ ਖੁੱਲ ਜਾਵੇ,

ਪਾਰਸ ਮਿਟ ਜਾਂਦੀ ਅੱਖ਼ਰ ਗਲਤ ਵਾਂਗਰ ਜਿਹੜੀ ਕੌਮ ਇਤਿਹਾਸ ਨੂੰ ਭੁੱਲ ਜਾਵੇ"

ਇੱਕ ਇਕੱਲੀ ਦੀ ਗੱਲ ਨਹੀਂ ਪਾਤਸ਼ਾਹ ਸਾਰੀ ਕੌਮ ਹੀ ਨਚਾਰਾਂ ਦੀ ਬਣਦੀ ਜਾ ਰਹੀ ਹੈ। ਸਾਡੇ ਜੁਝਾਰੂਪੁਣੇ ਨੂੰ ਵੀ ਕੁੜੀਆਂ ਪਿੱਛੇ ਲੜ ਕੇ ਇੱਕ ਦੂਜੇ ਦੇ ਸਿਰ ਪਾੜ ਦੇਣ ਵਾਲੇ ਬਣਾ ਕੇ ਪੇਸ਼ ਕੀਤਾ ਜਾ ਰਿਹਾ ਹੈ ਤੇ ਇਸ ਵਿਚ ਕੁਝ ਨਾ ਕੁਝ ਸੱਚਾਈ ਵੀ ਜ਼ਰੂਰ ਹੈ। ਸਾਡੇ 'ਯੋਧੇ' ਅੱਜ ਕੱਲ ਕੁੜੀਆਂ ਦੇ ਸਕੂਲਾਂ-ਕਾਲਜ਼ਾਂ ਦੇ ਗੇਟਾਂ ਮੂਹਰੇ ਜੋਰ ਅਜ਼ਮਾਇਸ਼ਾਂ ਕਰਦੇ ਹਨ। ਇਹਨਾਂ ਦਾ ਕੋਈ ਲੈਣਾ ਦੇਣਾ ਨਹੀਂ ਕੌਮ ਉੱਤੇ, ਦੇਸ ਪੰਜਾਬ ਉੱਤੇ ਝੁੱਲ ਰਹੀਆਂ ਕਾਲੀਆਂ, ਬੋਲੀਆਂ, ਤੂਫਾਨੀ ਹਨੇਰੀਆਂ ਨਾਲ। ਇਹਨਾਂ ਲਈ ਤਾਂ ਬਸ ਫੁੱਲ ਸਪੀਡ 'ਤੇ ਮੋਟਰ ਸਾਈਕਲ ਭਜਾ ਕੇ ਉਸਦਾ ਅਗਲਾ ਟਾਇਰ ਚੁੱਕ ਦੇਣਾ ਹੀ ਵੱਡੀ ਬਹਾਦਰੀ ਹੈ। ਅੱਬਲ ਤਾਂ ਇਹਨਾਂ ਨੂੰ ਸਾਰਾ ਦਿਨ ਮੋਬਾਇਲ ਹੀ ਵਿਹਲੇ ਨਹੀਂ ਹੋਣ ਦਿੰਦੇ ਤੇ ਜੇ ਕਿਤੇ ਵਿਹਲ ਮਿਲ ਵੀ ਜਾਵੇ ਤਾਂ ਜਰਦਾ, ਬੀੜੀਆਂ, ਗੋਲੀਆਂ, ਟੀਕੇ, ਸਮੈਕ, ਸ਼ਰਾਬ ਇਹਨਾਂ ਦਾ ਇੰਤਜ਼ਾਰ ਕਰ ਰਹੀ ਹੁੰਦੀ ਹੈ।

ਪਹਿਲਾਂ, ਜਦੋਂ ਇਹਨਾਂ ਵਿਚ ਮਾੜੀ ਮੋਟੀ ਅਣਖ ਜਿਉਂਦੀ ਸੀ, ਤਾਂ ਇਹ ਸਰਾਬ ਪੀ ਕੇ ਵੀ ਗਾਉਂਦੇ ਸਨ, "ਅੱਗ ਲਾ ਕੇ ਫੂਕ ਦੂ ਲੰਦਨ ਸ਼ਹਿਰ ਨੂੰ ਬੂਰਰਰਰਰ ਅਅਅਅਅਅ"

ਜਨਰਲ ਡਾਇਰ ਦੀਆਂ ਜ਼ਲ੍ਹਿਆਂ ਵਾਲੇ ਬਾਗ ਵਿਚ ਚਲਾਈਆਂ ਗੋਲੀਆਂ ਦਾ ਗੁੱਸਾ ਦਾਰੂ ਪੀ ਕੇ ਵੀ ਮਨ ਵਿਚ ਰੱਖਦੇ ਸਨ। ਪਰ ਹੁਣ ਕੌਮ 'ਤੇ ਜ਼ਲ੍ਹਿਆਂ ਵਾਲੇ ਬਾਗ ਤੋਂ ਵੀ ਵੱਡੇ ਕਿੰਨੇ ਘੱਲੂਘਾਰੇ ਵਾਪਰ ਗਏ ਪਰ ਇਹਨਾਂ ਦੇ ਗੀਤਾਂ ਦਾ ਹਿੱਸਾ ਨਹੀਂ ਬਣੇ। ਇਹਨਾਂ ਕਦੇ ਦਿੱਲੀ ਵੱਲ ਮੂੰਹ ਕਰਕੇ ਨਹੀਂ ਕਿਹਾ, "ਢਾਹਵਾਂ ਦਿੱਲੀ ਦੇ ਕਿੰਗਰੇ "

ਹੁਣ ਤਾਂ ਦਾਰੂ ਨਾਲ ਰੱਜ ਕੇ ਇਹ ਬੱਸ ਏਨਾ ਗਾਉਣ ਜੋਗੇ ਹੀ ਹਨ,

'ਬਾਬੇ ਦੀ ਫੁੱਲ ਕਿਰਪਾ ਜੱਟ ਮਾਰਦਾ ਫਿਰੇ ਲਲਕਾਰੇ'

'ਕਹਿੰਦਾ ਸੀ ਚਮਕੀਲਾ ਨਾਲੇ ਜਾਊ ਲਾਲ ਪਰੀ' (ਚਮਕੀਲਾ ਵੇਖੋ ਇਹਨਾਂ ਨੇ ਮਹਾਂਪੁਰਖ ਲੱਭਿਆ)

'ਜੇ ਪੀਣੀ ਛੱਡ ਤੀ ਜੱਟਾਂ ਨੇ ਫਿਰ ਕੌਣ ਮਾਰੂ ਲਲਕਾਰੇ'

ਜਿਵੇਂ ਜੇ ਲਲਕਾਰੇ ਨਾ ਵੱਜੇ ਤਾਂ ਪਤਾ ਨਈ ਕੌਮ ਦਾ ਜਾਂ ਮਨੁੱਖਤਾ ਦਾ ਕਿੱਡਾ ਕੁ ਵੱਡਾ ਨੁਕਸਾਨ ਹੋ ਜਾਏਗਾ। ਸ਼ਾਇਦ ਇਹਨਾਂ ਨੂੰ ਨਹੀਂ ਪਤਾ ਕਿ ਹੁਣ ਹਕੂਮਤਾਂ ਥੋਡੇ ਫੋਕੇ ਲਲਕਾਰਿਆਂ ਤੋਂ ਨਈ ਡਰਦੀਆਂ ਕਿਉਂਕਿ ਉਹਨਾਂ ਨੂੰ ਪਤੈ ਕਿ ਤੁਸੀਂ ਹੁਣ ਲਲਕਾਰੇ ਮਾਰ ਕੇ ਵੱਧ ਤੋਂ ਵੱਧ ਘਰਵਾਲੀ ਨੂੰ ਕੁੱਟ ਸਕਦੇ ਓ ਤੇ ਜਾਂ ਫਿਰ ਧੀਆਂ ਭੈਣਾਂ ਮੂਹਰੇ ਨੰਗੀਆਂ ਗਾਲ੍ਹਾਂ ਕੱਢ ਸਕਦੇ ਓ ਜ਼ਾਲਮ ਸਰਕਾਰਾਂ ਦਾ ਕੁਝ ਨਈ ਵਿਗਾੜ ਸਕਦੇ। ਤੇ ਜਿਹਨਾਂ, ਆਪਣੇ ਬਾਪੂਆਂ, ਦੇ ਸਿਰ 'ਤੇ ਇਹ ਲਲਕਾਰੇ ਮਾਰਦੇ ਨੇ ਉਹਨਾਂ ਦੀ ਹਾਲਤ ਵੀ ਪੁੱਛਿਆਂ ਹੀ ਜਾਣੀਦੀ ਹੈ। ਸਚੁਮੱਚ ਪਾਤਸ਼ਾਹ, ਲੋਕਾਂ ਦਾ ਢਿੱਡ ਭਰਨ ਵਾਲੇ ਤੇਰੇ ਕਿਰਤੀ

ਪੁੱਤ ਅੱਜ ਕਰਜ਼ੇ ਦੇ ਬੋਝ ਥੱਲੇ ਪੀਸੇ ਗਏ ਹਨ ਤੇ ਵਿਚਾਰੇ ਨਿੱਤ ਦਿਹਾੜੀ ਗਲਾਂ ਵਿਚ ਫਾਹੇ ਪਾ ਕੇ ਖ਼ੁਦਕੁਸ਼ੀਆਂ ਕਰ ਰਹੇ ਹਨ।

ਚਾਰੇ ਪਾਸੇ ਹਨੇਰਾ ਹੈ ਪਾਤਸ਼ਾਹ। ਕੋਈ ਵੀ ਆਸ ਦੀ ਕਿਰਨ ਨਜ਼ਰ ਨਹੀਂ ਆਉਂਦੀ। ਕੋਈ ਇੱਕ ਵੀ ਆਗੂ ਪੰਥ ਕੋਲ ਅਜਿਹਾ ਨਹੀਂ ਬਚਿਆ ਜਿਸ ਵੱਲ ਉਂਗਲ ਕਰ ਕੇ ਕਿਹਾ ਜਾ ਸਕਦਾ ਹੋਵੇ ਕਿ ਬਈ ਇਹ ਸੱਚਾ-ਸੁੱਚਾ, ਨਿਰਸੁਆਰਥ ਤੇ ਇਮਾਨਦਾਰ ਲੀਡਰ ਹੈ ਤੇ ਜੇ ਕੋਈ ਇੱਕ ਅੱਧਾ ਹੈ ਵੀ ਤਾਂ ਓਹਨੂੰ ਇਹਨਾਂ ਦੀ ਗੰਦੀ ਰਾਜਨੀਤੀ ਉੱਤੇ ਨਈ ਉੱਠਣ ਦਿੰਦੀ।

ਤੁਸੀਂ ਪਾਤਸ਼ਾਹ ਜੰਗ ਵਿਚ ਜਾਂਦੇ ਬਾਬਾ ਜੁਝਾਰ ਸਿੰਘ ਨੂੰ ਕਿਹਾ ਸੀ,

'ਬੇਟਾ ਤੁਮ ਹੀ ਪੰਥ ਕੇ ਬੇੜੇ ਕੇ ਖਵਈਆ,
ਸਰ ਭੇਂਟ ਕਰੋ ਤਾਂ ਕਿ ਚਲੇ ਧਰਮ ਕੀ ਨਈਆ'

ਅਸੀਂ ਮੰਨਦੇ ਆਂ ਪਾਤਸਾਹ ਕਿ ਨੌਜੁਆਨ ਪੀੜੀ ਪੰਥ ਦੇ ਬੇੜੇ ਦੀ ਮਲਾਹ ਹੈ ਤੇ ਪਿਛਲੇ ਸੰਘਰਸ਼ ਦੇ ੧੫-੨੦ ਸਾਲਾਂ ਦੌਰਾਨ ਨੌਜੁਆਨਾਂ ਨੇ ਮਲਾਹ ਬਣ ਕੇ ਵੀ ਦਿਖਾਇਆ ਹੈ। ਪੰਥ ਦਾ ਬੇੜਾ ਤੁਰਦਾ ਰੱਖਣ ਲਈ ਲੱਖਾਂ ਦੀ ਗਿਣਤੀ ਵਿਚ 'ਸਰ ਭੇਂਟ' ਕੀਤੇ ਵੀ ਹਨ ਪਰ ਪਾਤਸ਼ਾਹ ਜਦ ਆਗੂ ਹੀ ਗੱਦਾਰ ਹੋ ਜਾਣ ਤਾਂ ਪੈਰ-ਪੈਰ ਤੇ ਪਾਤਸ਼ਾਹ ਸਾਨੂੰ ਗੱਦਾਰੀਆਂ, ਧੋਖੇਬਾਜ਼ੀਆਂ ਦਾ ਸਾਹਮਣਾ ਕਰਨਾ ਪਿਆ ਹੈ ਤੇ ਉਹੀ, ਪੰਥ ਦੀ ਪਿੱਠ ਵਿਚ ਛੁਰਾ ਖਭੋਣ ਵਾਲੇ ਗੱਦਾਰ, ਅੱਜ 'ਸਭ ਕਾਸੇ' ਦੇ ਮਾਲਕ ਬਣੇ ਬੈਠੇ ਹਨ।

ਬਸ ਪਾਤਸ਼ਾਹ ਹੁਣ ਤਾਂ ਮੇਰੀ ਅਤੇ ਮੇਰੇ ਵਰਗੇ ਹੋਰ ਹਜ਼ਾਰਾਂ ਨੌਜੁਆਨਾਂ ਦੀ ਗਲ ਵਿਚ ਪੱਲਾ ਪਾ ਕੇ ਤੇ ਝੋਲੀ ਅੱਡ ਕੇ ਬਸ ਇਹੀ ਅਰਦਾਸ ਹੈ,

'ਪੰਥ ਚਲੈ ਤਬ ਜਗਤੁ ਮਹਿ ਜਬ ਤੁਮ ਕਰਹੁ ਸਹਾਇ'

ਨਹੀਂ ਤਾਂ ਪਾਤਸ਼ਾਹ ਜਿਨ੍ਹਾਂ ਨੂੰ ਤੁਸੀਂ ਰੁਤਬੇ ਤੇ ਬਾਦਸ਼ਾਹੀਆਂ ਬਖ਼ਸ਼ੀਆਂ ਸਨ, ਅੱਜ ਉਹਨਾਂ ਨੇ 'ਪਰਾਏ ਬਾਰਾਂ' 'ਤੇ ਰੁਲਦਿਆਂ ਤੇ ਵਿਲਕਦਿਆਂ ਨੇ ਮਰ ਜਾਣਾ ਹੈ।

ਬਹੁੜੀ ਕਰੋ ਪਾਤਸ਼ਾਹ ਬਹੁੜੀ ਕਰੋ

# "ਕੋਈ ਲੱਭ ਬਾਬੇ ਨੂੰ"

ਇਕ ਦਿਨ ਮੈਂ ਆਪਣੇ ਇਕ ਮਿੱਤਰ ਨਾਲ ਸੰਤ ਅਤੇ ਸਿਪਾਹੀ ਬਾਰੇ ਚਰਚਾ ਕਰ ਰਿਹਾ ਸੀ। ਅਸੀਂ ਇਤਿਹਾਸ ਵਾਚ ਰਹੇਂ ਸਾਂ ਤੇ ਪਤਾ ਲੱਗ ਰਿਹਾ ਸੀ ਕਿ ਸਿਖ ਪੰਥ ਵਿਚ ਸੰਤ-ਸਿਪਾਹੀ ਨਾਲ-ਨਾਲ ਚੱਲਦੇ ਹਨ। ਕੋਈ ਵੀ ਇਕੱਲਾ ਸੰਤ ਨਹੀਂ ਹੋਣਾ ਚਾਹੀਦਾ ਤੇ ਨਾ ਹੀ ਇਕੱਲਾ ਸਿਪਾਹੀ। ਸੰਤ ਵਿਚ ਸਿਪਾਹੀ ਵਾਲੀ ਹਿੰਮਤ, ਹੌਸਲਾ ਤੇ ਸਿਪਾਹੀ ਵਿਚ ਸੰਤ ਵਾਲੀ ਆਤਮਿਕ ਸ਼ਕਤੀ ਚਾਹੀਦੀ ਹੈ। ਸਾਡੀ ਨਜ਼ਰ ਪਿਛਲੀ ਸਦੀ ਵਿਚੋਂ ਉਦਾਹਰਣ ਲੱਭ ਰਹੀ ਸੀ ਤੇ ਨਜ਼ਰ ਸਿੱਧੀ ਗੁਰੂ ਰਾਮਦਾਸ ਲੰਗਰ ਦੀ ਛੱਤ 'ਤੇ ਬੈਠੀ ਇਕ ਸ਼ਖ਼ਸ਼ੀਅਤ ਉੱਤੇ ਆ ਕੇ ਟਿਕ ਗਈ,

"ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ"

ਪਿਛਲੀ ਸਦੀ ਵਿਚ ਹੋਰ ਵੀ ਸਤਿਕਾਰਯੋਗ ਸ਼ਖ਼ਸ਼ੀਅਤਾਂ ਹੋਈਆਂ ਨੇ ਜਿਹਨਾਂ ਵਿਚ ਇਹ ਗੁਣ ਮੌਜੂਦ ਸਨ, ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ, ਸੰਤ ਭਾਈ ਰਣਧੀਰ ਸਿੰਘ ਤੇ ਸੰਤ ਕਰਤਾਰ ਸਿੰਘ ਜੀ ਭਿੰਡਰਾਂਵਾਲੇ। ਸਮੇਂ-ਸਮੇਂ 'ਤੇ ਲੋਕਾਂ ਨੇ ਇਹਨਾਂ ਮਹਾਂਪੁਰਸ਼ਾਂ ਵਿਚ ਸੰਤ ਸਿਪਾਹੀ ਦੇ ਦਰਸ਼ਨ ਕੀਤੇ ਹਨ।

ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਇਕ ਵਾਰ ਦਿੱਲੀ ਵਿਚ ਨਗਰ ਕੀਰਤਨ ਕੱਢ ਰੁਹੇ ਸਨ। ਸੰਗਤਾਂ ਉਤਸ਼ਾਹ ਨਾਲ ਗੁਰੂ ਜਸ ਗਾਇਨ ਕਰ ਰਹੀਂ ਸਨ।ਸੰਤ ਅਤਰ ਸਿੰਘ ਜੀ ਵੀ ਸੰਗਤਾਂ ਦੇ ਨਾਲ-ਨਾਲ ਸ਼ਬਦ ਗਾਉਂਦੇ ਹੋਏ ਚਲ ਰਹੇ ਸਨ। ਇਕ ਥਾਂ 'ਤੇ ਕੁਝ ਅੰਗਰੇਜ਼ ਸਿਪਾਹੀਆਂ ਨੇ ਨਗਰ ਕੀਰਤਨ ਨੂੰ ਰੋਕ ਦਿੱਤਾ। ਕਾਰਨ ਪੁੱਛਣ 'ਤੇ ਉਹਨਾਂ ਨੇ ਕਿਹਾ ਕਿ ਕਿਸੇ ਵੱਡੇ ਅਫਸਰ ਦੀ ਗੱਡੀ ਆ ਰਹੀ ਹੈ, ਪਹਿਲਾਂ ਉਹ ਲੰਘਾਈ ਜਾਵੇਗੀ ਤੇ ਮਗਰੋਂ ਨਗਰ ਕੀਰਤਨ ਲੰਘਾਇਆ ਜਾਵੇਗਾ। ਇਹ ਗੱਲ ਸਿਖ ਸੰਗਤਾਂ ਦੇ ਬਰਦਾਸ਼ਤ ਤੋਂ ਬਾਹਰ ਸੀ। ਸੰਤ ਜੀ ਵੀ ਰੋਹ ਵਿਚ ਆ ਰਹੇ ਸਨ, ਕਿਸੇ ਇਨਸਾਨ ਦੇ ਲੰਘਣ ਖਾਤਰ ਗੁਰੂ ਮਹਾਰਾਜ ਦੀ ਸਵਾਰੀ ਨਹੀਂ ਰੋਕੀ ਜਾ ਸਕਦੀ ਸੀ। ਉੱਧਰੋਂ ਅਫਸਰ ਦੀ ਗੱਡੀ ਆ ਗਈ। ਸੰਤ ਜੀ ਸਭ ਤੋਂ ਮੂਹਰੇ ਆ ਗਏ ਤੇ ਅਫਸਰ ਦੀ ਗੱਡੀ ਮੂਹਰੇ ਖਲੋ ਕੇ ਉੱਚੀ-ਉੱਚੀ ਗਾਉਂਣ ਲੱਗੇ,

"ਕੋਊ ਹਰਿ ਸਮਾਨਿ ਨਹੀ ਰਾਜਾ ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥੧॥"

ਨਗਰ ਕੀਰਤਨ ਦੁਬਾਰਾ ਚੱਲ ਪਿਆ। ਸੰਤ ਜੀ ਉਸੇ ਲੋਰ ਵਿਚ ਗਾਉਂਦੇ ਰਹੇ। ਸਭ ਸੰਗਤਾਂ ਦੇ ਲੰਘ ਜਾਣ ਤੋਂ ਬਾਅਦ ਸੰਤ ਜੀ ਨੇ ਅੰਗਰੇਜ਼ ਅਫਸਰ

ਨੂੰ ਕਿਹਾ, "ਸਿਖ ਕਦੇ ਕਿਸੇ ਦੀ ਈਨ ਨਹੀਂ ਮੰਨਦੇ, ਸਿਖ ਕਦੇ ਕਿਸੇ ਦਾ ਗੁਲਾਮ ਨਹੀਂ, ਗੁਰੂ ਮਹਾਰਾਜ ਦੀ ਬੇਅਦਬੀ ਸਿਖ ਕਦੇ ਵੀ ਸਹਾਰ ਨਹੀਂ ਸਕਦਾ। ਅੱਗੇ ਤੋਂ ਇਸ ਗੱਲ ਨੂੰ ਧਿਆਨ ਵਿਚ ਰੱਖਿਆ ਜਾਵੇ, ਨਹੀਂ ਤਾਂ ਇਸਦੇ ਸਿੱਟੇ ਗੰਭੀਰ ਨਿਕਲਣਗੇ"। ਅੰਗਰੇਜ਼ ਅਫਸਰ ਨੇ ਇਸ ਗਲਤੀ ਲਈ ਮੁਆਫੀ ਮੰਗੀ ਤੇ ਨਾਲ ਹੀ ਭਰੋਸਾ ਦਿਵਾਇਆ ਕਿ ਭਵਿੱਖ ਵਿਚ ਅਜਿਹੀ ਗਲਤੀ ਨਹੀਂ ਹੋਵੇਗੀ। ਇਹ ਹੁੰਦੀ ਹੈ ਸੰਤ ਦੇ ਨਾਲ ਸਿਪਾਹੀ ਦੀ ਦਿਖ। ਜਦੋਂ ਕਿਸੇ 'ਤੇ ਕੋਈ ਵਧੀਕੀ ਹੋ ਰਹੀ ਹੋਵੇ ਤਾਂ ਸੰਤ ਦਾ ਫਰਜ਼ ਹੈ ਕਿ ਉਸ ਵਧੀਕੀ ਦੇ ਵਿਰੁੱਧ ਡਟ ਕੇ ਖੜ ਜਾਵੇ।

ਇਸੇਂ ਤਰ੍ਹਾਂ ਬਾਕੀ ਸਤਿਕਾਰਯੋਗ ਸ਼ਖ਼ਸ਼ੀਅਤਾਂ ਵੀ ਸਮੇਂ-ਸਮੇਂ 'ਤੇ ਸੰਤ ਰੂਪ ਹੁੰਦੇ ਹੋਏ ਵੀ ਸਿਪਾਹੀ ਬਣ ਕੇ ਜ਼ਾਲਮਾਂ ਦੇ ਵਿਰੁੱਧ ਖੜੀਆਂ ਹਨ। ਭਾਂਵੇ ਸੰਤ ਭਾਈ ਰਣਧੀਰ ਸਿੰਘ ਵੱਲੋਂ ਅੰਗਰੇਜ਼ੀ ਰਾਜ ਦੀ ਵਿਰੋਧਤਾ ਹੋਵੇ ਜਾਂ ਸੰਤ ਕਰਤਾਰ ਸਿੰਘ ਦੁਆਰਾ ਦਿੱਲੀ ਵਿਖੇ ਲੱਗੇ ਦੀਵਾਨ ਵਿਚ ਇੰਦਰਾ ਗਾਂਧੀ ਦੇ ਆਉਣ 'ਤੇ ਕੁਝ ਭੁੱਲੜ ਸਿਖਾਂ ਵੱਲੋਂ ਖੜੇ ਹੋ ਜਾਣ 'ਤੇ ਉਹਨਾਂ ਨੂੰ ਸ਼ਰੇਆਮ ਕੀਤੀ ਗਈ ਤਾੜਨਾ ਹੋਵੇ।

ਸੰਤ ਕਰਤਾਰ ਸਿੰਘ ਜੀ ਤੋਂ ਬਾਅਦ ਉਹਨਾਂ ਦੀ ਥਾਂ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਲਈ। ਸੰਤਾਂ ਦੀ ਸਿਪਾਹੀ ਦੀ ਦਿਖ ਤਾਂ ਸਾਰੀ ਦੁਨੀਆਂ ਨੇ ਵੇਖੀ ਹੈ। ਸਭ ਨੂੰ ਪਤਾ ਹੈ ਕਿ ਉਹਨਾਂ ਦੀ ਮੰਜੀ ਸਾਹਿਬ ਵਿਚਲੀ ਕੜਕਵੀਂ ਆਵਾਜ਼ ਨਾਲ ਲਾਲ ਕਿਲੇ ਦੀਆਂ ਕੰਧਾਂ ਕੰਬਣ ਲੱਗ ਪੈਂਦੀਆਂ ਸਨ। ਦਿੱਲੀ ਦਿਆਂ ਹਾਕਮਾਂ ਨੂੰ ਹੱਥਾਂ ਪੈਰਾਂ ਦੀ ਪੈ ਜਾਂਦੀ ਸੀ। ਕਈਆਂ ਨੂੰ ਤਾਂ ਭੌਂਜਿਆਂ ਨੂੰ ਰਾਹ ਨਹੀਂ ਲੱਭੇ। ਜਿਨ੍ਹਾਂ-ਜਿਨ੍ਹਾਂ ਨੇ ਕੌਮ 'ਤੇ ਜ਼ੁਲਮ ਕੀਤੇ ਸਨ ਉਹਨਾਂ ਨੂੰ ਜਵਾਬ ਦੇਣ ਵਾਲਾ ਕੋਈ ਜੰਮ ਪਿਆ ਸੀ, ਸੋ ਜ਼ਾਲਮਾਂ ਦੀਆਂ ਨੀਦਾਂ ਉੱਡ ਗਈਆਂ ਸਨ। ਉਹਨਾਂ ਦਾ ਸਾਰਾ ਸਮਾਂ ਹੁਣ ਇਹੀ ਸੋਚਣ ਵਿਚ ਲੰਘ ਰਿਹਾ ਸੀ ਕਿ ਕਿਵੇਂ ਏਸ ਸਿਪਾਹੀ ਨੂੰ ਖਤਮ ਕੀਤਾ ਜਾਵੇ, ਜਿਸ ਨੇ ਖਿੱਲਰੀ ਪਈ ਕੌਮ ਨੂੰ ਮੁੜ ਜਥੇਬੰਦ ਕਰ ਲਿਆ ਹੈ। ਹਕੂਮਤਾਂ ਲਈ ਅਜਿਹੇ ਇਨਸਾਨ ਹਮੇਸ਼ਾ ਖਤਰਨਾਕ ਹੁੰਦੇ ਹਨ, ਜਿਹੜੇ ਉਹਨਾਂ ਦੇ ਜ਼ੁਲਮਾਂ ਸਾਹਮਣੇ ਇਕ ਕੌਮੀ ਦੀਵਾਰ ਉਸਾਰ ਲੈਂਦੇ ਹਨ ਤੇ ਹਕੂਮਤ ਦੇ ਹਰ ਹਮਲੇ ਦਾ ਡਟਵਾਂ ਜਵਾਬ ਦਿੰਦੇ ਹਨ।

ਸੰਤ ਜਰਨੈਲ ਸਿੰਘ ਤੇ ਉਹਨਾਂ ਦੇ ਸਾਥੀਆਂ ਨੇ ਵੀ ਸ਼ਾਨਾਮੱਤੇ ਇਤਿਹਾਸ ਨੂੰ ਦੁਹਰਾਉਂਦੇ ਹੋਏ ਜ਼ਾਲਮ ਹਕੂਮਤ ਨਾਲ ਲੋਹਾ ਲਿਆ। ਜੂਨ ੮੪ ਵਿਚ ਲੜੀ ਗਈ ਹਿੰਦ ਪੰਜਾਬ ਜੰਗ ਵਿਚ ਮੁੱਠੀ ਭਰ ਸਿੰਘਾਂ ਨੇ ੭ ਲੱਖ ਫੌਜ ਨਾਲ ਟੱਕਰ ਲੈ ਕੇ ਗੁਰਦਾਸ ਨੰਗਲ ਦੇ ਇਤਿਹਾਸ ਨੂੰ ਦੁਹਰਾਇਆ। ਅੰਗਰੇਜ਼ ਇਤਿਹਾਸਕਾਰ ਮਾਰਕ ਟੱਲੀ ਨੇ ਲਿਖਿਆ ਹੈ ਕਿ"A place between Darshni Deori and Akal Thakhat bwcame a cremation ground of Indian Army" ਅਰਥਾਤ ਦਰਸ਼ਨੀ ਡਿਉਡੀ ਅਤੇ ਅਕਾਲ ਤਖ਼ਤ ਸਾਹਿਬ ਦੇ ਵਿਚਕਾਰਲੀ ਥਾਂ

ਭਾਰਤੀ ਫੌਜ ਦਾ ਕਬਰਿਸਤਾਨ ਬਣ ਗਈ। ਮੀਟ ਸ਼ਰਾਬ ਨਾਲ ਰੱਜੀ ਭਾੜੇ ਦੀ ਫੌਜ ਦਾ ਮੁਕਾਬਲਾ ਮੁੱਠ-ਮੁੱਠ ਛੋਲਿਆਂ ਦੀ ਖਾ ਕੇ ਬੈਠੇ ਜੁਝਾਰੂਆਂ ਨਾਲ ਸੀ ਤੇ ਭਾਰਤੀ ਫੌਜ ਨੂੰ ਭੁਲੇਖਾ ਸੀ ਕਿ ਲੜਾਈ ੨ ਘੰਟੇ ਤੋਂ ਵੱਧ ਨਹੀਂ ਚੱਲੇਗੀ, ਪਰ ੭੨ ਘੰਟੇ ਦੇ ਜਬਰਦਸਤ ਮੁਕਾਬਲੇ ਨੇ ਉਹਨਾਂ ਦੇ ਨਾਸੀਂ ਧੂਆਂ ਲਿਆ ਦਿੱਤਾ।ਇਕ ਸਾਬਕਾ ਆਈ.ਏ.ਐਸ. ਅਨੁਸਾਰ ਜੇ ਸੰਤਾਂ ਤਾ ਉਹਨਾਂ ਦੇ ਸਾਥੀਆਂ ਕੋਲ ਭਾਰਤੀ ਫੌਜ ਦੇ ਮੁਕਾਬਲੇ ਦੇ ਹਥਿਆਰ ਹੁੰਦੇ ਤਾਂ ਉਹ ਭਾਰਤੀ ਫੌਜ ਨੂੰ ਜਮਨਾ ਪਾਰ ਤੱਕ ਭਜਾ ਕੇ ਆਉਂਦੇ। ਇਕ ਸਾਬਕਾ ਫੌਜੀ ਅਫਸਰ ਮੁਤਾਬਿਕ ਭਾਰਤੀ ਫੌਜ ਦਾ ਲੜਾਈ ਵਿਚ ਏਨਾ ਨੁਕਸਾਨ ਕਦੇ ਗੁਆਂਢੀ ਮੁਲਕ ਨੇ ਨਹੀਂ ਕੀਤਾ ਜਿੰਨਾ ਏਸ ਜੰਗ ਵਿਚ ਹੋਇਆ। ੬੦-੭੦ ਦੇ ਕਰੀਬ ਸਿੰਘਾਂ ਨੇ ੩੭੦੦ ਭਾਰਤੀ ਫੌਜੀ ਮਾਰ ਦਿੱਤੇ।ਭਾਰਤੀ ਫੌਜ ਨੂੰ ਕਿਸੇ ਪਾਸੇ ਤੋਂ ਅੰਦਰ ਜਾਣ ਲਈ ਰਾਹ ਨਹੀਂ ਮਿਲ ਰਿਹਾ ਸੀ। ਜਿਸ ਰਸਤੇ ਉਹ ਅੰਦਰ ਜਾਣ ਦੀ ਕੋਸ਼ਿਸ਼ ਕਰਦੇ ਗੋਲੀਆਂ ਦੀ ਬੌਛਾੜ ਉਹਨਾਂ ਦਾ ਸਵਾਗਤ ਕਰਦੀ ਤੇ ਫੌਜੀਆਂ ਦੀਆਂ ਲਾਸ਼ਾਂ ਦਾ ਇਕ ਵੱਡਾ ਢੇਰ ਲੱਗ ਜਾਂਦਾ। ਫੌਜ ਨੇ ਟੈਂਕ ਵੀ ਅੰਦਰ ਲਿਆਂਦਾ, ਸਿੰਘਾਂ ਨੇ ਉਸ ਨੂੰ ਵੀ ਤਬਾਹ ਕਰ ਦਿੱਤਾ। ਤੇ ਅੰਤ ਜੇ ਕਿਤੇ ਭਾਰਤੀ ਫੌਜ ਹੈਲੀਕਾਪਟਰ ਤੇ ਹੋਰ ਹਵਾਈ ਸੈਨਾ ਇਸਤਮਾਲ ਨਾਂ ਕਰਦੀ ਤਾਂ ਉਹਨਾਂ ਨੂੰ ਜਬਰਦਸਤ ਹਾਰ ਦਾ ਮੂੰਹ ਦੇਖਣਾ ਪੈਂਦਾ।

ਖੈਰ ਸਿੰਘਾਂ ਨੇ ਏਸ ਲੜਾਈ ਵਿਚ ਆਪਣੇ ਇਤਿਹਾਸਕ ਜੰਗੀ ਜੌਹਰ ਦੁਹਰਾਏ। ਅੰਤ, ਜਦੋਂ ਸਾਰੇ ਸਿੰਘ ਸ਼ਹੀਦ ਹੋ ਗਏ ਤਾਂ ਕਿਤੇ ਜਾ ਕੇ ਭਾਰਤੀ ਫੌਜ ਦਰਬਾਰ ਸਾਹਿਬ ਸਮੂਹ ਤੇ ਕਬਜਾ ਕਰ ਸਕੀ। ਹਰੇਕ ਸਿੰਘ ਆਪਣੀ ਅਖੀਰਲੀ ਗੋਲੀ ਤੱਕ ਲੜਿਆ। ਇਸ ਜੰਗ ਵਿਚ ਸੰਤ ਜਰਨੈਲ ਸਿੰਘ ਜੀ ਦੇ ਸਿਪਾਹੀ ਰੂਪ ਦੇ ਦਰਸ਼ਨ ਸਭ ਨੇ ਕੀਤੇ ਤੇ ਇਸ ਰੂਪ ਵਿਚ ਮਾਰੀਆਂ ਗਈਆਂ ਮੱਲਾਂ ਵੀ ਇਤਿਹਾਸ ਦੇ ਸੁਨਹਿਰੀ ਪੱਤਰਿਆਂ 'ਤੇ ਦਰਜ ਹਨ। ਪਰ ਸਿਪਾਹੀ ਹੋਣ ਦੇ ਨਾਲ-ਨਾਲ ਸੰਤ ਜੀ ਵਿਚ ਸੰਤਾਂ ਵਾਲੇ ਵੀ ਸਭ ਗੁਣ ਮੌਜੂਦ ਸਨ।

ਆਪਣੇ ਬਚਪਨ ਤੋਂ ਉਹ ਸ਼ਾਂਤ ਸੁਭਾਅ ਦੇ ਮਾਲਕ ਸਨ। ਕਦੇ ਕਿਸੇ ਨੇ ਉਹਨਾਂ ਨੂੰ ਗੁਸੇ ਨਾਲ ਉੱਚੀ ਬੋਲਦੇ ਨਹੀਂ ਸੁਣਿਆਂ ਸੀ। ਪੌਣੇ ਪੰਜ ਦੀ ਸਾਲ ਵਿਚ ਉਨ੍ਹਾਂ ਨੇ ਸੰਤ ਗੁਰਬਚਨ ਸਿੰਘ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤ ਛਕ ਲਿਆ ਸੀ। ਸੰਤ ਜਰਨੈਲ ਸਿੰਘ ਜੀ ਦੀ ਯਾਦ ਸ਼ਕਤੀ ਵੀ ਕਮਾਲ ਦੀ ਸੀ।ਉਹਨਾਂ ਨੇ ਦੱਖਣੀ ਓਅੰਕਾਰ ਤੇ ਸਿੱਧ ਗੋਸ਼ਟਿ ਦੀ ਬਾਣੀ ਇਕ-ਇਕ ਦਿਨ ਵਿਚ, ਆਸਾ ਦੀ ਵਾਰ ੮ ਘੰਟੇ ਵਿਚ ਤੇ ਸੁਖਮਨੀ ਸਾਹਿਬ ੧੩ ਦਿਨਾਂ ਵਿਚ ਕੰਠ ਕਰ ਲਿਆ ਸੀ। ਹਰ ਰੋਜ਼ ਪੰਜ ਗ੍ਰੰਥੀ ਦੇ ਨਿੱਤਨੇਮ ਤੋਂ ਬਿਨਾ ੧੦੦ ਤੋਂ ਵੱਧ ਜਪੁ ਜੀ ਸਾਹਿਬ ਦੇ ਪਾਠ ਉਹ ਖੇਤ ਕੰਮ ਕਰਦੇ ਹੀ ਕਰ ਦਿੰਦੇ ਸਨ। ਹਰ ਮਹੀਨੇ ਇਕ ਸਹਿਜ ਪਾਠ ਸੰਪੂਰਨ ਕਰਦੇ ਸਨ। ਸੰਤ ਜੀ ਬਹੁਤ ਮਿਹਨਤੀ ਵੀ ਸਨ। ਖੇਤੀ ਦੌਰਾਨ ਉਹਨਾਂ ਨੇ ੨-੨ ਹਜ਼ਾਰ ਮਣ ਕਣਕ ਵੀ ਪੈਦਾ ਕੀਤੀ। ਉਹ ਇਕ ਸਫਲ ਕਿਰਤੀ

ਕਿਸਾਨ ਵੀ ਸਨ। ਪਰ ਇਕ ਵੇਲਾ ਐਸਾ ਵੀ ਆਇਆ ਕਿ ਘਰ ਡੰਗਰਾਂ ਨੂੰ ਪਾਉਣ ਲਈ ਵੀ ਪੱਠੇ ਨਾ ਹੋਏ। ਕਿਸੇ ਦੇ ਖੇਤ ਵਿਚੋਂ ਵੱਢ ਕੇ ਲਿਆਂਦੀ ਕਮਾਦ ਦੀ ਖੋਰੀ ਵੀ ਡੰਗਰਾਂ ਨੂੰ ਪਾਉਣੀ ਨਸੀਬ ਨਾ ਹੋਈ। ਕੁਰਲੀ ਵਿਚ ਪਈ ਹੋਈ ਖੋਰੀ ਖੇਤ ਦੇ ਮਾਲਕਾਂ ਨੇ ਵਾਪਸ ਮੰਗ ਲਈ। ਅਜਿਹੀ ਹਾਲਤ ਵਿਚ ਹੀ (ਸੰਤ) ਜਰਨੈਲ ਸਿੰਘ ਇਕ ਵਾਰ ਆਪਣੇ ਭਰਾ ਵੀਰ ਸਿੰਘ ਦੀ ਲੜਕੀ ਦਾ ਰਿਸ਼ਤਾ ਕਰਨ ਕਿਸੇ ਵਿਅਕਤੀ ਕੋਲ ਗਏ। ਇਹ ਵਿਅਕਤੀ ਸੰਤ ਜੀ ਦੀ ਘਰੋਗੀ ਹਾਲਤ ਜਾਣਦਾ ਸੀ। ਉਸ ਨੇ ਇਨਕਾਰ ਕਰਦੇ ਹੋਏ ਕਿਹਾ "ਮੈਂ ਨਹੀਂ ਮਲੰਗਾਂ ਦਾ ਰਿਸ਼ਤਾ ਲੈਣਾ"। ਸੰਤ ਜੀ ਚੁੱਪ ਚਾਪ ਵਾਪਸ ਆ ਗਏ। ਸੰਤ ਕਰਤਾਰ ਸਿੰਘ ਜੀ ਨੇ ਜਦੋਂ ਇਹ ਵਿਥਿਆ ਸੁਣੀ ਤਾਂ ਉਹਨਾਂ ਨੇ ਕਿਹਾ, "ਦਸ਼ਮੇਸ਼ ਪਿਤਾ ਦਾ ਆਸਰਾ ਰੱਖੀ। ਜੋ ਲੋਕ ਅੱਜ ਮਲੰਗ ਦੱਸਦੇ ਹਨ ਸਮਾਂ ਆਉਣ 'ਤੇ ਤੇਰੇ ਪੈਰ ਫੜਨਗੇ"।

ਸੰਤ ਗੁਰਬਚਨ ਸਿੰਘ ਜੀ ਸੰਤ ਜਰਨੈਲ ਸਿੰਘ ਜੀ ਨੂੰ ੧੯੬੫ ਵਿਚ ਆਪਣੇ ਨਾਲ ਲੈ ਆਏ। ਏਥੇ ਸੇਵਾ ਵਿਚ ਸੰਤ ਜੀ ਸਭ ਤੋਂ ਮੋਹਰੀ ਹੁੰਦੇ। ਸੰਤ ਕਰਤਾਰ ਸਿੰਘ ਜੀ ਕਥਾ ਦੌਰਾਨ ਕਈ ਵੇਰ ਕਿਸੇ ਸੇਵਾ ਸਿਮਰਨ ਵਾਲੇ ਸਿਖ ਦੀ ਉਦਾਹਰਨ ਦੇਣ ਲਈ (ਸੰਤ) ਜਰਨੈਲ ਸਿੰਘ ਨੂੰ ਹੀ ਆਦਰਸ਼ ਸਿਖ ਮੰਨਦੇ ਸਨ।

ਇਕ ਵਾਰ ਸੰਤ ਕਰਤਾਰ ਸਿੰਘ ਜੀ ਨੇ ਸੰਤ ਜਰਨੈਲ ਸਿੰਘ ਜੀ ਦੀ ਡਿਊਟੀ ਲਾਈ ਕਿ ਫਰੀਦਕੋਟ ਜਾ ਕੇ ਮਹਾਰਾਜੇ ਫਰੀਦਕੋਟ ਤੋਂ ਨਗਰ ਕੀਰਤਨ ਉੱਤੇ ਫੁੱਲਾਂ ਦੀ ਵਰਖਾ ਕਰਨ ਵਾਸਤੇ ਹੈਲੀਕਾਪਟਰ ਦੇਣ ਦੀ ਬੇਨਤੀ ਕਰੋ। ਸੰਤ ਜੀ ਫਰੀਦਕੋਟ ਭਾਈ ਗੁਰਮੇਲ ਸਿੰਘ (ਜੋ ਰਾਜੇ ਦੇ ਦਰਬਾਰ ਵਿਚ ਕਾਫੀ ਰਸੂਖ ਰੱਖਦੇ ਸਨ) ਪਾਸ ਆ ਗਏ। ਗੁਰਮੇਲ ਸਿੰਘ ਨੂੰ ਨਾਲ ਲੈ ਕੇ ਮਹਾਰਾਜੇ ਪਾਸ ਜਾਣਾ ਸੀ। ਭਾਈ ਗੁਰਮੇਲ ਸਿੰਘ ਨੇ ਦੇਖਿਆ ਕਿ ਸੰਤ ਜੀ ਪੈਰਾਂ ਤੋਂ ਨੰਗੇ ਸਨ। ਉਹਨਾਂ ਨੇ ਪੁੱਛਿਆ "(ਸੰਤ) ਜਰਨੈਲ ਸਿਆਂ ਭਾਈ ਕੋਈ ਜੋੜਾ ਕਿਉਂ ਨਹੀਂ ਪਾਇਆ"

ਸੰਤ ਜੀ ਨੇ ਉੱਤਰ ਦਿੱਤਾ, "ਜੋੜੇ ਦੀ ਭਾਈ ਸਾਹਿਬ ਕੋਈ ਸਵੇਰੇ ਸੇਵਾ ਕਰ ਗਿਆ (ਚੁੱਕ ਕੇ ਲੈ ਗਿਆ)। ਸੰਤ ਜੀ ਦਾ ਹੁਕਮ ਸੀ ਕਿ ਛੇਤੀ ਫਰੀਦਕੋਟ ਜਾਣਾ ਹੈ, ਸੋ ਮੈਂ ਇਸੇ ਤਰ੍ਹਾਂ ਆ ਗਿਆ"।

"ਪਰ ਭਾਈ ਤੁਹਾਡੇ ਕੋਲ ਚੰਗੇ ਭਲੇ ਪੈਸੇ ਹਨ, ਰਸਤੇ 'ਚੋਂ ਜੋੜਾ ਖਰੀਦ ਲੈਣਾ ਸੀ" ਭਾਈ ਗੁਰਮੇਲ ਸਿੰਘ ਨੇ ਫਿਰ ਪੁੱਛਿਆ।

"ਇਹ ਪੈਸੇ ਤਾਂ ਜੀ ਪੰਥ ਦੇ ਐ, ਮੇਰੇ ਕੋਲ ਆਪਣਾ ਕੋਈ ਪੈਸਾ ਨਹੀਂ" ਸੰਤ ਜੀ ਨੇ ਜਵਾਬ ਦਿੱਤਾ।

ਖੈਰ ਭਾਈ ਗੁਰਮੇਲ ਸਿੰਘ ਨੇ ਆਪਣੇ ਘਰੋਂ ਇਕ ਚੱਪਲਾਂ ਸੰਤ ਜੀ ਨੂੰ ਪਾਉਣ ਲਈ ਦੇ ਦਿੱਤੀਆਂ। ਰਾਜੇ ਨੂੰ ਮਿਲ ਕੇ ਕੰਮ ਪੂਰਾ ਕਰਕੇ ਭਾਈ ਗੁਰਮੇਲ ਸਿੰਘ, ਸੰਤ ਜੀ ਨੂੰ ਬੱਸ ਚੜਾਉਣ ਲਈ ਆਏ। ਸੰਤ ਜੀ ਨੇ ਭਾਈ ਗੁਰਮੇਲ ਸਿੰਘ ਨੂੰ ਕਿਹਾ, " ਭਾਈ ਸਾਹਿਬ ਜੀ ਤੁਸੀ ਆਹ ਸਮਾਨ ਸੀਟ 'ਤੇ ਰੱਖੋ ਮੈਂ ਹੁਣੇ ਆਇਆ"

ਜਦੋਂ ਭਾਈ ਗੁਰਮੇਲ ਸਿੰਘ ਬੱਸ ਵਿਚ ਚੜ ਗਏ ਤਾਂ ਸੰਤ ਜੀ ਨੇ ਉਹਨਾਂ ਦੇ ਜੋੜੇ ਇਕ ਨੁੱਕਰ ਵਿਚ ਲਾਹ ਦਿੱਤੇ ਤੇ ਬੱਸ ਵਿਚ ਚੜ ਕੇ ਭਾਈ ਗੁਰਮੇਲ ਸਿੰਘ ਨੂੰ ਕਹਿਣ ਲੱਗੇ, "ਭਾਈ ਸਾਹਿਬ ਤੁਹਾਡੇ ਜੋੜੇ ਔਹ ਪਏ ਹਨ, ਯਾਦ ਨਾਲ ਲੈ ਜਾਣਾ"

ਭਾਈ ਗੁਰਮੇਲ ਸਿੰਘ, ਜੋ ਹੁਣ ਕਨੇਡਾ ਰਹਿੰਦੇ ਹਨ, ਨੇ ਦੱਸਿਆ ਕਿ ਉਸ ਵੇਲੇ ਮੇਰੀਆਂ ਅੱਖਾਂ ਵਿਚ ਪਾਣੀ ਆ ਗਿਆ ਤੇ ਇਸ ਘਟਨਾਂ ਨੂੰ ਯਾਦ ਕਰਕੇ ਅੱਜ ਵੀ ਮੇਰੀਆਂ ਅੱਖਾਂ ਭਰ ਆਉਂਦੀਆਂ ਹਨ। ਮੈਂ ਕਈ ਵਾਰ ਸੋਚਦਾਂ ਹਾਂ ਕਿ ਸਾਡੇ ਵਿਚ ਕਈ ਅਜਿਹੇ ਸੰਤ ਪ੍ਰਚੱਲਤ ਹੋ ਚੁੱਕੇ ਹਨ ਜਿਨ੍ਹਾਂ ਨੇ ਕੌਮ ਲਈ ਕੱਖ ਵੀ ਨਹੀਂ ਕੀਤਾ, ਵੱਧ ਤੋਂ ਵੱਧ ਭੋਰਿਆਂ ਵਿਚ ਬੈਠੇ ਹਨ, ਤੇ ਜਿਨ੍ਹਾਂ ਦੀਆਂ ਜੁੱਤੀਆਂ ਅੱਜ ਕੱਲ ਉਨ੍ਹਾਂ ਭੋਰਿਆਂ ਵਿਚ ਰੱਖੀਆਂ ਹੋਈਆਂ ਹਨ, ਤਿੱਲੇਦਾਰ, ਸੋਨੇਰੰਗੀ ਕਢਾਈ ਵਾਲੀਆਂ ਤੇ ਲੋਕ ਉਹਨਾਂ ਜੁੱਤੀਆਂ ਨੂੰ ਹੀ ਮੱਥਿ ਟੇਕੀ ਜਾਂਦੇ ਹਨ। ਤੇ ਇੱਧਰ ਇਕ ਅਜਿਹਾ ਸੰਤ ਹੈ "ਸੰਤ ਜਰਨੈਲ ਸਿੰਘ" ਜਿਸ ਨੂੰ ਜਦੋਂ ਕੋਈ ਸੇਵਾ ਮਿਲਦੀ ਸੀ ਤਾਂ ਉਹ ਜੁਤੀ ਪਾਉਣ ਦੀ ਵੀ ਪਰਵਾਹ ਨਹੀਂ ਕਰਦਾ ਸੀ। ਇਹ ਸੀ ਅਸਲੀ "ਸੰਤ", ਜਿਸ ਨੂੰ ਸਰਕਾਰ ਅੱਤਵਾਦੀ ਕਹਿ ਕੇ ਭੰਡਦੀ ਰਹੀ।ਪਿਆਰਾ ਸਿੰਘ ਨਿਰਛਲ ਨੇ ਬੜਾ ਸੋਹਣਾ ਲਿਖਿਆ ਹੈ,

"ਆਖੇ ਸਿੱਖਾਂ ਨੂੰ ਸਿਖੀ ਵਿਚ ਰਹੋ ਪੂਰੇ, ਜੇ ਉਹ ਸਿੰਘ ਸਜਾਏ ਤਾਂ ਅੱਤਵਾਦੀ,
ਇਕ ਇਕ ਦਿਨ ਵਿਚ ਕਈ ਹਜ਼ਾਰਾਂ ਤਾਈਂ, ਜੇ ਉਹ ਅੰਮ੍ਰਿਤ ਛਕਾਏ ਤਾਂ ਅੱਤਵਾਦੀ,
ਜਿਹੜੇ ਬੇਮੁਖ ਗੁਰੂ ਤੋਂ ਹੋ ਰਹੇ ਨੇ, ਗੁਰੂ ਵਾਲੇ ਬਣਾਏ ਤਾਂ ਅੱਤਵਾਦੀ,
ਕੋਹੜ ਕੌਮ ਨੂੰ ਲੱਗਾ ਸ਼ਰਾਬ ਵਾਲਾ, ਜੇ ਉਹ ਕੋਹੜ ਹਟਾਏ ਤਾਂ ਅੱਤਵਾਦੀ,
ਇਹ ਕੌਮ ਕਰਨ ਵਾਲਾ ਜੇ ਹੈ ਅੱਤਵਾਦੀ, ਇਹ ਕੰਮ ਕਰਨ ਲਈ ਪੱਕਿ ਠਣ ਜਾਈਏ,
ਅੰਮ੍ਰਿਤ ਛਕ ਕੇ ਗੁਰੂ ਦਸ਼ਮੇਸ਼ ਵਾਲਾ, ਆਓ ਸਾਰੇ ਅੱਤਵਾਦੀ ਬਣ ਜਾਈਏ"

ਜਗਰਾਉਂ ਤੋਂ ਇਕ ਸਤਿਕਾਰਯੋਗ ਬਜ਼ੁਰਗ, ਜਿਹਨਾਂ ਨਾਲ ਸੰਤ ਜੀ ਦੀ ਬਹੁਤ ਨੇੜਤਾ ਸੀ, ਨੇ ਦੱਸਿਆ ਕਿ ਸੰਤ ਜੀ ਨੇ ਕਦੇ ਵੀ ਪ੍ਰਸ਼ਾਦਾ ਮੰਗਿਆ ਨਹੀਂ ਸੀ, ਜੇ ਕਿਸੇ ਨੇ ਲਿਆ ਕੇ ਫੜਾ ਦਿੱਤਾ ਤਾਂ ਛਕ ਲੈਂਦੇ ਨਹੀਂ ਤਾਂ । ਇੰਝ ਲਗਦਾ ਸੀ ਜਿਵੇਂ ਭੁੱਖ ਉਹਨਾਂ ਨੂੰ ਲੱਗਦੀ ਹੀ ਨਹੀਂ ਸੀ। ਕਦੇ ਉਹਨਾਂ ਨੇ ਲੰਗਰ ਵਿਚ (ਅੱਜ ਦੇ ਸਾਧਾਂ ਵਾਂਗ) ਕੋਈ ਨਘੋਚ ਨਹੀਂ ਕੱਢਿਆ ਸੀ, ਨਾ ਹੀ ਕਦੇ ਵੇਸਣ ਦੀਆਂ ਰੋਟੀਆਂ ਮੰਗੀਆਂ ਸਨ ਤੇ ਨਾਂ ਹੀ ਉਹ ਕਦੇ ਬੈਠਣ ਲੱਗੇ ਹੇਠਾਂ ਤੌਲੀਆਂ ਵਿਛਾਉਦੇ ਸਨ। ਪੋਚ-ਪੋਚ ਕੇ ਦਸਤਾਰ ਸਜਾਉਣੀ ਤਾਂ ਉਹਨਾਂ ਨੂੰ ਆਉਂਦੀ ਹੀ ਨਹੀਂ ਸੀ, ਕਿਉਂਕਿ ਉਹਨਾਂ ਨੂੰ ਹੋਰ ਬਥੇਰੇ ਕੰਮ ਸਨ। ਅੱਜ ਕੱਲ ਦੇ ਸੰਤਾਂ ਵਿਚ ਤਾਂ ਸੋਹਣੇ ਬਣਨ ਦੀ ਹੋੜ ਲੱਗੀ ਹੋਈ ਹੈ, ਸਾਰੇ ਵਿਹਲੇ ਹਨ ਨਾਂ, ਸਰਕਾਰਾਂ ਦੇ ਕਹੇ ਅਨੁਸਾਰ ਚੱਲਦੇ ਹਨ, ਬਸ ਵੱਧ ਤੋਂ ਵੱਧ ਦੀਵਾਨ ਲਾਉਂਦੇ ਹਨ ਤੇ ਆਪਣੇ ਪੈਰੀਂ ਹੱਥ ਲਵਾਉਂਦੇ ਹਨ। ਪਰ ਸੰਤ ਜਰਨੈਲ ਸਿੰਘ ਅਜਿਹੇ ਨਹੀਂ ਸਨ, ਜੇ ਕੋਈ ਪੈਰੀ ਹੱਥ ਲਾਉਣ ਲੱਗਦਾ ਤਾ ਪਾਸੇ ਹੋ ਜਾਂਦੇ

ਤੇ ਕਹਿੰਦੇ ਭਾਈ ਸਿੱਖ ਨੂੰ ਹੁਕਮ ਐ ਕਿ ਸਿੱਖ ਸਿਰ ਸਿਰਫ 'ਸ੍ਰੀ ਗੁਰੂ ਗ੍ਰੰਥ ਸਾਹਿਬ' ਮਹਾਰਾਜ ਨੂੰ ਝੁਕਾਵੇ, ਐਵੇ ਕਿਸੇ ਦੇ ਪੈਰਾਂ 'ਚ ਨਾ ਢਿੱਗਿਆ ਕਰੋ ਮੈ ਤਾ ਸੰਗਤ ਦਾ ਚੌਕੀਦਾਰ ਐ ਜਿੰਨੀ ਸੇਵਾ ਹੋ ਸਕੀ ਕਰਾਗਾ, ਤੁਸੀ ਵੀ ਸਾਰੇ ਤਕੜੇ ਹੋਵੋ ਅਤੇ ਆਪਣੇ ਹੱਕਾਂ ਲਈ ਲੜੋ।

ਬਹੁਤ ਸਾਦੇ, ਮਿਹਨਤੀ, ਨਿਡਰ, ਕਹਿਣੀ ਤੇ ਕਰਨੀ ਦੇ ਸੂਰੇ ਤੇ ਕੌਮ ਦੇ ਨਿਧੜਕ ਜਰਨੈਲ ਸਨ,

"ਸੰਤ ਜਰਨੈਲ ਸਿੰਘ ਭਿੰਡਰਾਂਵਾਲੇ"

ਉਹਨਾਂ ਵਰਗਾ ਉਹਨਾਂ ਤੋਂ ਬਾਅਦ ਕੋਈ ਨਹੀਂ ਮਿਲਿਆ। ਪਰ ਅੱਜ ਕੌਮ ਨੂੰ ਫਿਰ ਉਹਨਾਂ ਦੀ ਲੋੜ ਹੈ। ਨੌਜਾਵਨੀ, ਜਿਨ੍ਹਾਂ ਦੀਆਂ ਅੱਖਾਂ ਵਿਚ ਬਸ ਸੰਤ ਜੀ ਦੀ ਤਸਵੀਰ ਹੈ ਉਹਨਾਂ ਨੂੰ ਸੰਤ ਜੀ ਦੀ ਅਗਵਾਈ ਦੀ ਲੋੜ ਹੈ।ਪ੍ਰਮਾਤਮਾਂ ਕਰੇ ਉਹ ਮੁੜ ਸਾਡੀ ਕੌਮ ਵਿਚ ਜਨਮ ਲੈ ਲੈਣ।

"ਅੱਜ ਦੇਹਧਾਰੀਆਂ ਮੁੜ ਕੇ, ਕੌਮ ਤੇਰੀ ਨੂੰ ਪਾਇਆ ਘੇਰਾ,
ਇਹਨਾਂ ਗਿੱਦੜਾਂ ਨੂੰ ਭਜਾਉਣ ਲਈ ਆ ਕੇ ਦਹਾੜ ਜਾ ਬੱਬਰ ਸ਼ੇਰਾ,
ਕਿਸੇ 'ਫੌਜਾ ਸਿੰਘ' ਜਹੇ ਯੋਧੇ ਨੂੰ ਇਹਨਾਂ ਦੇ ਨਾਲ ਟਕਰਾ ਜਾ,
ਬਾਬਾ ਭਿੰਡਰਾਂ ਵਾਲਿਆਂ ਆਜਾ ਮੁੜ ਸੁੱਤੀ ਕੌਮ ਜਗਾ ਜਾ,
ਕਿੱਦਾ ਜ਼ਾਲਮਾਂ ਨਾਲ ਲੜੀਦਾ ਆ ਕੇ ਸਾਨੂੰ ਇਹ ਸਿਖਾਜਾ"

# "ਇਕ ਸੀ ਹਾਕੀ"

ਮੈਂ - ਹਾਕੀ, ਉਮਰ - ਹਜ਼ਾਰਾਂ ਸਾਲ, ਕੱਦ, ਰੰਗ - ਬਿਸਕੁਟੀ, ਜੰਮਪਲ-ਦੇਸ਼ ਪੰਜਾਬ, ਅੱਜ ਆਪਣੇ ਪੂਰੇ ਹੋਸ਼ੋ-ਹਵਾਸ ਵਿਚ ਇਹ ਬਿਆਨ ਦੇ ਰਹੀ ਹਾਂ ਕਿ ਮੇਰੀ ਮੌਤ ਦਾ ਕਾਰਨ ਕੋਈ ਗ਼ੈਰ ਜਾਂ ਬਿਗਾਨੇ ਮੁਲਕ ਦੇ ਲੋਕ ਨਹੀਂ, ਮੇਰਾ ਕਤਲ ਤਾਂ ਕੁਝ ਕੁ 'ਆਪਣਿਆਂ' ਨੇ ਹੀ ਰਲ ਮਿਲ ਕੇ ਕੀਤਾ ਹੈ। ਤੇ ਸ਼ਾਇਦ ਤੁਹਾਨੂੰ ਇਹ ਵੀ ਭੁਲੇਖਾ ਹੋਵੇਗਾ ਕਿ ਮੇਰਾ ਕਤਲ ਚਿੱਲੀ ਦੇ ਸੇਂਟੀਆਗੋ ਸ਼ਹਿਰ ਵਿਚ ਇਕਦਮ ਕਰ ਦਿੱਤਾ ਗਿਆ ਇਹ ਸੱਚ ਨਹੀਂ ਮੇਰੇ ਕਤਲ ਦੀਆਂ ਯੋਜਨਾਵਾਂ ਤਾਂ ਪਿਛਲੇ ੧੦-੧੫ ਸਾਲ ਤੋਂ ਚੱਲ ਰਹੀਆਂ ਸਨ। ਮੈਨੂੰ ਤਾਂ ਸਭ ਪਤਾ ਸੀ ਕਿ ਇੰਝ ਹੋਵੇਗਾ ਹੀ ਤੇ ਮੈਨੂੰ ਇਹ ਦੋਸ਼ ਵੀ ਨਾ ਦਿਓ ਕਿ ਮੈਂ ਰੌਲਾ ਨਹੀਂ ਪਾਇਆ ਮੈਂ ਬਹੁਤ ਰੋਈ, ਪਿੱਟੀ, ਕੁਰਲਾਈ, ਪਰ ਤੁਸੀਂ ਕ੍ਰਿਕਟ ਵਿਚ ਗੁਆਚੇ ਹੋਇਆਂ ਨੇ ਮੇਰੀਆਂ ਚੀਕਾਂ ਨਹੀਂ ਸੁਣੀਆਂ।

ਅੱਜ ਜਦੋਂ ਮੈਂ, ਮੇਰੀ ਮੌਤ ਤੋਂ ਕੁਝ ਸਮਾਂ ਪਹਿਲਾਂ ਤੁਹਾਡੇ ਸਾਰਿਆਂ ਦੇ ਨਾਮ ਇਹ ਖ਼ਤ ਲਿਖ ਰਹੀ ਹਾਂ ਤਾਂ ਮੈਂ ਆਖਰੀ ਵਾਰ ਤੁਹਾਡੇ ਤੋਂ ਕੁਝ ਮੰਗ ਰਹੀ ਹਾਂ, ਉਮੀਦ ਹੈ ਤੁਸੀਂ ਨਾਂਹ ਨਹੀਂ ਕਰੋਗੇ। ਮੇਰੀ ਅਰਜ਼ ਹੈ ਕਿ ਆਪਣੀ ਹੁਣ ਦੀ ਪੀੜੀ ਨੂੰ, ਜਿਸ ਨੇ ਆਪਣੀ ਉਮਰ ਵਿਚ ਮੈਨੂੰ ਰੁਲਦੇ ਹੀ ਵੇਖਿਆ ਹੈ, ਮੇਰੇ ਸ਼ਾਨਾਮੱਤੇ ਇਤਿਹਾਸ ਬਾਰੇ ਜਰੂਰ ਦੱਸਿਓ। ਉਹਨਾਂ ਨੂੰ ਹਾਕੀ ਦੇ ਮੈਦਾਨ ਵਿਚ ਕਦੇ ਕਾਇਮ ਰਹੀ ਮੇਰੀ 'ਸਰਦਾਰੀ' ਤੋਂ ਜ਼ਰੂਰ ਜਾਣੂ ਕਰਵਾਇਓ।ਮੇਰੇ ਜਿੱਤੇ ਹੋਏ ਅੱਠ ਸੋਨੇਂ ਦੇ 'ਤਾਜ' ਉਨ੍ਹਾਂ ਨੂੰ ਜ਼ਰੂਰ ਦਿਖਾਇਓ।

ਦੱਸਿਓ ਮੇਰੇ ਜਨਮ ਬਾਰੇ, ਮੇਰੀ ਜੰਮਣ ਭੋਇੰ ਬਾਰੇ ਇਹ ਵੀ ਕਿ ਮੈਨੂੰ ਮਹਾਨ ਸੂਫੀ ਸੰਤ ਬਾਬਾ ਸ਼ੇਖ ਫਰੀਦ ਜੀ ਦੀ ਪਾਵਨ ਕੰਬਲੀ ਦੀ ਛੋਹ ਵੀ ਪ੍ਰਾਪਤ ਹੈ, ਜਿਸ ਕੰਬਲੀ ਦੀ ਖਿੱਦੋ (ਗੇਂਦ) ਬਣਾ ਕੇ ਕੁਝ ਮੁੰਡੇ 'ਖਿੱਦੋ ਖੂੰਡੀ' ਖੇਡੇ ਸਨ। ਉਹ ਮੇਰੇ ਬਚਪਨ ਦੇ ਨਾ ਭੁੱਲਣਯੋਗ ਦਿਨ ਸਨ। ਮੇਰਾ ਪਹਿਲਾ ਨਾਮ 'ਖਿੱਦੋ ਖੂੰਡੀ' ਹੀ ਸੀ, ਹਾਕੀ ਤਾਂ ਅਜੇ ਕੱਲ ਪਿਆ ਹੈ। ਮੈਂ ਪਿੰਡਾਂ ਦੀ ਹੀ ਜੰਮਪਲ ਹਾਂ, ਪਿੰਡਾਂ 'ਚੋਂ ਮੈਂ ਸ਼ਹਿਰਾਂ 'ਚ ਆਈ ਤੇ ਫੇਰ ਹੌਲੀ ਹੌਲੀ ਵਿਦੇਸ਼ਾਂ ਤੱਕ ਪਹੁੰਚ ਗਈ।

ਬੱਚਿਆਂ ਨੂੰ ਇਹ ਵੀ ਦੱਸਿਓ ਕਿ ਜਦੋਂ ਅਜੇ ਦੇਸ਼ ਦੇ ਸਿਰ ਦਾ ਆਪਣਾ

ਤਾਜ ਗ਼ੈਰਾਂ ਦੇ ਕਬਜੇ ਵਿਚ ਸੀ, ਓਦੋਂ ਵੀ ਮੈਂ ਦੁਨੀਆਂ ਦੇ ਵੱਡੇ ਵੱਡੇ ਦੇਸ਼ਾਂ ਨੂੰ ਦਰੜ ਕੇ ਦੋ ਵਾਰ ਦੇਸ਼ ਦੇ ਸਿਰ 'ਤਾਜ' ਟਿਕਾਇਆ ਸੀ ਤੇ ਦੁਨੀਆਂ ਵਿਚ ਦੇਸ਼ ਦਾ ਨਾਮ ਕੀਤਾ ਸੀ। ਤੇ ਮੇਰੇ ਲਈ ਉਹ ਬੇਹੱਦ ਖੁਸ਼ੀ ਦਾ ਦਿਨ ਸੀ ਜਦੋਂ ਮੈਨੂੰ ਦੇਸ਼ ਦੀ 'ਰਾਸ਼ਟਰੀ ਖੇਡ' ਐਲਾਨਿਆਂ ਗਿਆ। ਇਹ ਮੇਰੇ ਲਈ ਬਹੁਤ ਵੱਡਾ ਰੁਤਬਾ ਸੀ, ਸਭ ਤੋਂ ਵੱਡਾ ਮਾਣ ਤੇ ਮੈਂ ਵੀ ਦੇਸ਼ ਵੱਲੋਂ ਮੈਨੂੰ ਬਖ਼ਸ਼ੇ ਗਏ ਐਡੇ ਵੱਡੇ ਮਾਣ ਦਾ ਕਈ ਵਾਰ ਮਾਣ ਰੱਖਿਆ ਤੇ ਦੇਸ਼ ਦਾ ਮਾਣ ਵਧਾਇਆ।

ਤੇ ਫੇਰ ਦੁਨੀਆਂ ਨੇ ਉਹ ਦਿਨ ਵੀ ਦੇਖੇ, ਜਦੋਂ ਮੇਰੇ ਪੁੱਤ ਧਿਆਨ ਚੰਦ ਨੂੰ 'ਡੀ' ਵਿਚ ਫਿਰਦਿਆਂ ਤੱਕ ਕੇ ਵਿਰੋਧੀ ਖਿਡਾਰੀ 'ਡੀ' ਵਿਚ ਆਉਂਦੇ ਵੀ ਭੈਅ ਖਾਂਦੇ ਸਨ ਤੇ ਉਸ ਦੀ 'ਡੀ' ਵਿਚ ਉੱਠੀ ਹੋਈ ਹਾਕੀ ਨੂੰ ਦੁਨੀਆਂ ਦੇ ਕਈ ਦੇਸ਼ਾਂ ਨੇ ਵਿਉਂਤਾਂ ਘੜ ਕੇ 'ਨਿਯਮਾਂ ਦੀ ਜ਼ੇਲ' ਵਿਚ ਕੈਦ ਕਰ ਲਿਆ।

ਮੇਰੇ, ਸੋਹਣੇ ਕੇਸਾਂ ਤੇ ਬੀਬੀਆਂ ਦਾਹੜੀਆਂ ਵਾਲੇ 'ਸਰਦਾਰ' ਪੁੱਤਰਾਂ ਨੇ ਵੀ ਕਦੇ ਮੈਦਾਨ ਵਿਚ ਮੇਰੀ ਕੰਡ ਨਹੀਂ ਲੱਗਣ ਦਿੱਤੀ ਸੀ। ਇਹਨਾਂ ਦੁੱਲੇ ਸ਼ੇਰਾਂ ਨੂੰ 'ਗੁਰੂ ਦਸ਼ਮੇਸ਼' ਦਾ ਥਾਪੜਾ ਸੀ 'ਹਰ ਮੈਦਾਨ ਫ਼ਤਹਿ' ਦਾ, ਫੇਰ ਇਹ ਕਿਵੇਂ ਹਾਰਦੇ ਕਦੇ ਦਿਖਾਇਓ ਬੱਚਿਆਂ ਨੂੰ ਜਿੱਤੇ ਤਮਗਿਆਂ ਨਾਲ ਮੇਰੇ ਪੁੱਤਰਾਂ ਦੀਆਂ ਖਿਚਵਾਈਆਂ ਫੋਟੋਆਂ ਉਹਨਾਂ ਨੂੰ ਵੇਖ ਕੇ ਤੁਹਾਨੂੰ ਆਪ ਹੀ ਯਕੀਨ ਆ ਜਾਵੇਗਾ ਕਿ ਸਚੁਮੱਚ ਇਹਨਾਂ ਨੂੰ ਮੈਦਾਨ ਵਿਚ ਕੋਈ ਨਹੀਂ ਹਰਾ ਸਕਦਾ ਸੀ।

ਮੇਰੇ ਪੁੱਤਰਾਂ ਧਿਆਨ ਚੰਦ, ਬਲਬੀਰ ਸਿੰਘ, ਪ੍ਰਿਥੀਪਾਲ ਸਿੰਘ, ਸੁਰਜੀਤ ਸਿੰਘ, ਪਰਗਟ ਸਿੰਘ, ਧਨਰਾਜ ਪਿੱਲੇ ਵਰਗਿਆਂ ਦੇ ਸਿਰ 'ਤੇ ਮੈਂ ੫੦-੬੦ ਸਾਲ ਦੁਨੀਆਂ ਦੇ ਹਾਕੀ ਮੈਦਾਨਾਂ 'ਤੇ ਰਾਜ ਕੀਤਾ। ਮੈਨੂੰ ਵੀ ਇਹਨਾਂ ਪੁੱਤਰਾਂ 'ਤੇ ਰੱਬ ਜਿੱਡਾ ਮਾਣ ਸੀ। ਤੇ ਇਹ ਨਹੀਂ ਕਿ ਇਹਨਾਂ ਤੋਂ ਪਿੱਛੋਂ ਮੈਨੂੰ ਸੰਭਾਲਣ ਵਾਲੇ ਹੱਥ ਨਹੀਂ ਆਏ, ਬਲਜੀਤ ਸਿੰਘ ਢਿੱਲੋਂ, ਬਲਜੀਤ ਸੈਣੀ, ਗਗਨ ਅਜੀਤ ਸਿੰਘ, ਪ੍ਰਭਜੋਤ ਸਿੰਘ, ਜੁਗਰਾਜ ਸਿੰਘ, ਸੰਦੀਪ ਸਿੰਘ, ਰਾਜਪਾਲ ਸਿੰਘ, ਹਰਪਾਲ ਸਿੰਘ, ਦੀਪਕ ਠਾਕੁਰ, ਦਿਲੀਪ ਟਿਰਕੀ ਵਰਗੇ ਅਨੇਕਾਂ ਜਾਨਦਾਰ ਹੱਥਾਂ ਵਿਚ ਮੈਂ ਰਹੀ, ਪਰ ਇਹਨਾਂ ਦੇ ਹੱਥ ਪੈਰ ਮੈਨੂੰ ਹਮੇਸ਼ਾਂ ਬੇੜੀਆਂ ਵਿਚ ਜਕੜੇ ਹੋਏ ਮਹਿਸੂਸ ਹੋਏ ਤੇ ਇਹ ਬੇੜੀਆਂ ਇਹਨਾਂ ਨੂੰ ਪਾਈਆਂ ਸਨ 'ਭਾਰਤੀ ਹਾਕੀ ਫੈਡਰੇਸ਼ਨ' ਨੇ। ਇਹਨਾਂ ਵਿਚਾਰਿਆਂ ਨੂੰ ਇਹੀ ਪਤਾ ਨਹੀਂ ਹੁੰਦਾ ਸੀ ਕਿ ਮੈਦਾਨ ਵਿਚ ਚੰਗਾ ਖੇਡਣਾ ਹੈ ਕਿ ਮਾੜਾ ਪ੍ਰਦਰਸ਼ਨ ਕਰਨਾ

ਹੈ ਕਿਉਂਕਿ ਅਨੇਕਾਂ ਵਾਰ ਇੰਝ ਹੋਇਆ ਹੈ ਕਿ ਜਿਸ ਕਿਸੇ ਖਿਡਾਰੀ ਵੱਲੋਂ ਮੈਦਾਨ ਵਿਚ ਸ਼ਾਨਦਾਰ ਖੇਡ ਵਿਖਾਈ ਜਾਂਦੀ ਉਸ ਨੂੰ ਆਉਂਦੇ ਕਈ ਟੂਰਨਾਮੈਂਟਾਂ ਵਿਚੋਂ ਟੀਮ ਤੋਂ ਬਾਹਰ ਕੱਢ ਦਿੱਤਾ ਜਾਂਦਾ ਤੇ ਉਹ ਵਿਚਾਰਾ ਘਰੇ ਬੈਠਾ ਝੁਰ ਰਿਹਾ ਹੁੰਦਾ ਕਿ ਸ਼ਾਇਦ ਉਸ ਨੂੰ ਏਨਾ ਜੋਸ਼ ਨਹੀਂ ਵਿਖਾਉਣਾ ਚਾਹੀਦਾ ਸੀ (ਦੀਪਕ ਠਾਕੁਰ, ਗਗਨਅਜੀਤ ਸਿੰਘ, ਸੰਦੀਪ ਸਿੰਘ, ਜਿਹੜੇ ਕਿ ਲਗਾਤਾਰ ਪ੍ਰੀਮੀਅਰ ਹਾਕੀ ਲੀਗ ਵਿਚ ਸਰਬੋਤਮ ਗੋਲ ਸਕੋਰਰ ਰਹੇ ਹਨ ਨਾਲ ਇਹੀ ਵਾਪਰਿਆ ਹੈ, ਉਹਨਾਂ ਦਾ ਸਨਮਾਨ ਉਹਨਾਂ ਨੂੰ ਟੀਮ ਵਿਚੋਂ ਕੱਢ ਕੇ ਘਰੇ ਬਿਠਾ ਕੇ ਕੀਤਾ ਗਿਆ, ਹੈ ਨਾ ਹਾਸੇ ਵਾਲੀ ਗੱਲ ਜਾਂ ਕਹਿ ਲਉ ਰੋਣ ਵਾਲੀ)। ਹਮੇਸ਼ਾਂ ਇਹਨਾਂ ਮੁੰਡਿਆਂ ਦੀਆਂ ਅੱਖਾਂ ਵਿਚ ਮੈਂ ਇਕ ਸਹਿਮ ਵੇਖਿਆ ਹੈ, ਉਹੀ ਸਹਿਮ ਜੋ ਕਦੇ ਪੰਜਾਬ ਦੇ ਬੇਕਸੂਰੇ ਮਸੂਮ ਮੁੰਡਿਆਂ ਦੀਆਂ ਅੱਖਾਂ ਵਿਚ ਹੁੰਦਾ ਸੀ, ਜਦੋਂ ੧੦ ਸਾਲ ਲਗਾਤਾਰ ਪੰਜਾਬ ਦੀ ਧਰਤੀ 'ਤੇ ਸਰਕਾਰੀ ਗੋਲੀਆਂ ਚੱਲਦੀਆਂ ਰਹੀਆਂ ਸਨ ਤੇ ਉਹੀ ਲੱਖਾਂ ਗੋਲੀਆਂ ਚਲਾਉਣ ਵਾਲੇ ਅੱਜ ਮੇਰੇ ਸਿਰ 'ਤੇ ਕੁਰਸੀ ਡਾਹੀ ਬੈਠੇ ਨੇ। ਸੱਚ ਪੁੱਛੋਂ ਤਾਂ ਮੈਂ ਓਦੋਂ ਤੋਂ ਹੀ ਆਪਣੇ ਆਪ ਨੂੰ ਜੇਲ ਵਿਚ ਕੈਦ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਸੀ ਜਦੋਂ ਤੋਂ ਇਸ ਸਖ਼ਸ਼ ਨੂੰ ਮੇਰੀ ਮਾਲਕੀ ਸਦਾ ਲਈ ਵੇਚ ਦਿੱਤੀ ਗਈ ਸੀ, ਜਿਸ ਦੇ ਹੱਥ ਕਈ ਮਾਸੂਮਾਂ ਦੇ ਖ਼ੂਨ ਨਾਲ ਰੰਗੇ ਹੋਏ ਹਨ ਖੈਰ, ਓਧਰ ਕਾਹਨੂੰ ਜਾਣਾ ਹੈ, ਮੇਰੀ ਤਾਂ ਆਪਣੀ ਪੀੜ ਹੀ ਬਹੁਤ ਹੈ।

ਮੈਨੂੰ ਇਹ ਗਿਲਾ ਵੀ ਹਮੇਸ਼ਾਂ ਰਿਹਾ ਹੈ ਕਿ ਹਾਕੀ ਵਾਲੇ ਹੱਥਾਂ ਨੂੰ ਤੁਸੀਂ ਕਦੇ ਏਨਾ ਮਾਣ ਤੇ ਸਤਿਕਾਰ ਨਹੀਂ ਦਿੱਤਾ ਜਿੰਨਾ ਬੈਟ ਤੇ ਬਾਲ ਵਾਲੇ ਹੱਥਾਂ ਨੂੰ ਦਿੱਤਾ ਹੈ। ਇਕ ਪਾਸੇ ਤਾਂ ਉਹ ਖੇਡ ਹੈ ਜਿਸ ਨੇ ਤੁਹਾਡਾ ਨਾਮ ਦੁਨੀਆਂ ਵਿਚ ਚਮਕਾਇਆ ਹੈ ਤੇ ਇਕ ਪਾਸੇ ਉਹ ਜਿਸ ਨੂੰ ਕਿ ਦੁਨੀਆਂ ਦੇ ਮਸਾਂ ੧੫-੨੦ ਦੇਸ਼ ਹੀ ਖੇਡਦੇ ਹਨ। ਇਕ ਪਾਸੇ ਤਾਂ ਉਹ ਖੇਡ ਜਿਸ ਨੇ ਉਲੰਪਿਕ ਵਿਚ ਅੱਠ ਵਾਰ ਤੁਹਾਡਾ ਰਾਸ਼ਟਰੀ ਗੀਤ ਵਜਵਾਇਆ ਤੇ ਇਕ ਪਾਸੇ ਉਹ ਜਿਸ ਨੂੰ ਉਲੰਪਿਕ ਵਿਚ ਖੇਡ ਹੀ ਨਹੀਂ ਮੰਨਿਆਂ ਜਾਂਦਾ, ਕਿਉਂ ਤੁਸੀਂ ਮੇਰੇ ਨਾਲ ਏਨਾ ਵਿਤਕਰਾ ਕਰਦੇ ਰਹੇ। ਕ੍ਰਿਕਟਰਾਂ ਨੂੰ ਤਾਂ ਬਿਨਾ ਮੈਚ ਖੇਡੇ ਤੋਂ ਹੀ ਕਰੋੜਾਂ ਦੇ ਬੰਗਲੇ ਇਨਾਮ ਵਿਚ ਦੇ ਦਿਤੇ ਜਾਂਦੇ ਹਨ (ਪਾਰਥਿਵ ਪਟੇਲ, ਜਿਹੜਾ ਕਿ ਵਿਕੇਟ ਕੀਪਰ ਬਣ ਕੇ ਭਾਰਤੀ ਕ੍ਰਿਕਟ ਟੀਮ ਨਾਲ ਵਰਲਡ ਕੱਪ ਖੇਡਣ ਗਿਆ ਸੀ, ਉੱਥੇ ਉਸ ਨੂੰ ਕੋਈ ਮੈਚ ਖੇਡਣ ਦਾ ਮੌਕਾ ਨਹੀਂ ਮਿਲਿਆ ਪਰ ਫਿਰ ਵੀ ਉਹ, ਬਿਨਾ ਖੇਡੇ ਹੀ, ਕਰੋੜਪਤੀ

ਬਣ ਗਿਆ), ਤੇ ਦੂਜੇ ਪਾਸੇ ਇੰਟਰਨੈਸ਼ਨਲ ਪੱਧਰ ਦੇ ਮੇਰੇ ਕਈ ਖਿਡਾਰੀਆਂ ਦੇ ਘਰਾਂ ਦੀਆਂ ਛੱਤਾਂ ਦੀ ਰਿਪੇਅਰ ਵੀ ਤੁਸੀਂ ਨਹੀਂ ਕਰਾ ਸਕਦੇ ਜਿਹੜੀਆਂ ਕਿ ਥੋੜਾ ਜਿਹਾ ਮੀਂਹ ਪੈਣ 'ਤੇ ਹੀ ਚਿਊਂਣ ਲੱਗ ਪੈਂਦੀਆਂ ਨੇ (੧੯੯੯-੨੦੦੦ ਦੇ ਨੇੜੇ ਤੇੜੇ ਜਦੋਂ ਭਾਰਤੀ ਹਾਕੀ ਟੀਮ ਆਪਣਾ ਕੋਈ ਇੰਟਰਨੈਸ਼ਨਲ ਮੈਚ ਖੇਡ ਰਹੀ ਸੀ ਤਾਂ ਓਦੋਂ ਵਿਰੋਧੀਆਂ ਦੀਆਂ ਹਾਕੀਆਂ ਮੂਹਰੇ ਦੀਵਾਰ ਬਣ ਕੇ ਖੜ੍ਹੇ ਗੋਲਚੀ, ਜਿਹੜਾ ਕਿ ਪੰਜਾਬ ਦਾ ਰਹਿਣ ਵਾਲਾ ਸੀ, ਦੇ ਘਰ ਦੀਆਂ ਮੀਂਹ ਦੇ ਪਾਣੀ ਨਾਲ ਚਿਊਂਦੀਆਂ ਛੱਤਾਂ ਮੈਂ ਆਪ ਵੇਖੀਆਂ ਨੇ-ਲੇਖਕ)।

ਕ੍ਰਿਕਟ ਵਾਲੇ ਭਾਵੇਂ ਕਿਸੇ ਮਰੀ ਜਿਹੀ ਟੀਮ ਤੋਂ ਕੋਈ ਮਾੜਕੂ ਜਿਹਾ ਇਨਾਮ ਜਿੱਤ ਲਿਆਉਣ ਤਾਂ ਦੇਸ਼ ਵਿਚ ਪਟਾਕੇ ਚਲਾਏ ਜਾਂਦੇ ਹਨ। ਉਹਨਾਂ ਦੇ ਸਵਾਗਤ ਵਿਚ ਜਲੂਸ ਕੱਢੇ ਜਾਂਦੇ ਹਨ, ਉਹਨਾਂ ਦੇ ਸਤਿਕਾਰ ਲਈ ਵੱਡੇ-ਵੱਡੇ ਪ੍ਰੋਗਰਾਮ ਕੀਤੇ ਜਾਂਦੇ ਹਨ ਤੇ ਉਹਨਾਂ ਨੂੰ ਸਨਮਾਨਤ ਕੀਤਾ ਜਾਂਦਾ ਹੈ ਤੇ ਦੂਜੇ ਪਾਸੇ ਹਾਕੀ ਵਾਲੇ ਵਿਚਾਰੇ ਭਾਵੇਂ ਕੋਈ ਕਿੱਡਾ ਵੀ ਵੱਡਾ ਕੱਪ ਜਿੱਤ ਲਿਆਉਣ ਉਹਨਾਂ ਨੂੰ ਸਟੇਸ਼ਨ 'ਤੇ ਲੈਣ ਲਈ ਵੀ ਉਹਨਾਂ ਦੇ ਪਰਿਵਾਰ ਤੋਂ ਬਿਨਾ ਕੋਈ ਨਹੀਂ ਪਹੁੰਚਦਾ, ਕੀ ਇਸ ਨਾਲ ਉਨ੍ਹਾਂ ਦੇ ਹੌਸਲੇ ਨਹੀਂ ਡਿੱਗਦੇ? ਜਾਂ ਤਾਂ ਕਹਿ ਦੇਵੋ ਕਿ ਇਸ ਦੇਸ਼ ਵਿਚ ਸਿਰਫ ਇਕੋ ਖੇਡ ਲਈ ਹੀ ਥਾਂ ਹੈ ਤੇ ਦੂਜੀਆਂ ਖੇਡਾਂ ਨੂੰ ਫਾਂਸੀ ਚਾੜ੍ਹ ਦਿਉ ਤੇ ਜਾਂ ਫਿਰ ਬਾਕੀ ਖੇਡਾਂ ਨੂੰ ਵੀ ਬਣਦਾ ਸਤਿਕਾਰ ਦਿਉ।

ਕ੍ਰਿਕਟਰਾਂ ਨੇ ਜੇ ਕਿਤੇ ਘਰੋਂ ਬਾਹਰ ਖਾਣਾ ਖਾਣ ਵੀ ਜਾਣਾ ਹੋਵੇ ਤਾਂ ਜਹਾਜ ਤਿਆਰ ਰਹਿੰਦੇ ਹਨ, ਪਰ ਮੇਰੇ ਪੁੱਤ ਵਿਚਾਰੇ ਸਦਾ ਰੇਲ ਗੱਡੀਆਂ ਵਿਚ ਹੀ ਧੱਕੇ ਖਾਂਦੇ ਰਹਿੰਦੇ ਨੇ ਤੇ ਉਹਨਾਂ ਨੇ ਅੱਜ ਤੱਕ ਕਦੇ ਇਸ ਗੱਲ ਤੇ ਭੋਰਾ ਗਿਲਾ ਨਹੀਂ ਕੀਤਾ, ਅਗਾਹ ਇਹ ਵੀ ਨਹੀਂ ਪਤਾ ਹੁੰਦਾ ਕਿ ਰੇਲ ਗੱਡੀ ਵਿਚ ਗੰਨ ਲੋਡ ਕਰੀ ਬੈਠੇ ਕਿਸੇ ਫੌਜੀ ਦੀ ਕਦੋਂ ਗੰਨ ਚੱਲ ਜਾਵੇ ਤੇ ਗੋਲੀ ਮੇਰੇ ਸਾਊ ਪੁੱਤ ਸੰਦੀਪ ਸਿੰਘ ਨੂੰ ਵੱਜ ਜਾਵੇ ਵਾਹ ਜੀ ਵਾਹ । ਆਹ ਫਿਲਮੀਂ ਸਟਾਰਾਂ 'ਤੇ ਵੀ ਮੈਨੂੰ ਬਹੁਤ ਗੁੱਸਾ ਹੈ ਜਿਹੜੇ ਮੇਰੇ ਵੱਡੇ ਹਿਤੈਸ਼ੀ ਬਣੇ ਫਿਰਦੇ ਨੇ ਪਰ ਪੈਸਾ ਸਿਰਫ ਕ੍ਰਿਕਟ ਵਿਚ ਹੀ ਲਗਾਉਂਦੇ ਨੇ, ਖੈਰ ਇਹਨਾਂ ਨੂੰ ਕੀ ਦੋਸ਼ ਇਹ ਤਾਂ ਬਿਜਨਸ ਮੈਨ ਨੇ ਤੇ ਇਹਨਾਂ ਨੇ ਤਾਂ ਬਿਜਨਸ ਕਰਨਾ ਹੈ।

ਤੇ ਇਹ ਦਿਨ ਵੀ ਮੈਂ ਦੇਖਣੇ ਸਨ ਕਿ ਅੱਜ ਆਹ ਕੱਲ ਦਾ ਜਵਾਕ 'ਬੈਟ' ਮੇਰੀ ਹਾਲਤ ਵੇਖ ਕੇ ਮੁਸ਼ਕੜੀਆਂ ਹੱਸ ਰਿਹਾ ਹੈ। ਸ਼ਾਇਦ ਇਸ ਨੂੰ

ਨਹੀਂ ਪਤਾ ਕਿ ਜੇ ਇਸ ਜਿੰਨੀਆਂ ਸਹੂਲਤਾਂ ਮੈਨੂੰ ਮਿਲੀਆਂ ਹੁੰਦੀਆਂ ਤਾਂ ਮੈਂ ਇਸ ਵਾਂਗੂ ਇਕ-ਇਕ ਕੱਪ ਨੂੰ ਨਾ ਤਰਸਦੀ ਸਗੋਂ ਮੈਂ ਦੁਨੀਆਂ ਦੀ ਬਾਦਸ਼ਾਹ ਹੁੰਦੀ।

ਅੰਤ ਵਿਚ ਮੈਂ ਇਹੀ ਕਹਾਂਗੀ ਕਿ ਮੇਰੇ ਕਾਤਲ ਤੁਹਾਡੇ ਵਿਚ ਹੀ ਮੌਜੂਦ ਨੇ, ਉਹਨਾਂ ਨੂੰ ਪਛਾਣੋ। ਮੈਂ ਸੌਂਹ ਖਾ ਕੇ ਕਹਿੰਦੀ ਹਾਂ ਕਿ ਇਹ ਬਿਆਨ ਮੈਂ ਕਿਸੇ ਦਬਾਅ ਅਧੀਨ ਨਹੀਂ ਦੇ ਰਹੀ, ਇਹ ਮੇਰਾ ਆਪਣਾ ਸੱਚਾ ਬਿਆਨ ਹੈ ਤੇ ਜੇ ਤੁਸੀਂ ਮੈਨੂੰ ਰਤਾ ਵੀ ਪਿਆਰ ਕਰਦੇ ਸੀ ਤਾਂ ਮੇਰੇ ਦੋਸ਼ੀਆਂ ਨੂੰ ਸਜ਼ਾ ਜ਼ਰੂਰ ਦਿਉ।

ਤੁਹਾਡੇ ਦਿਲਾਂ ਵਿਚ ਥੋੜੀ ਜਿਹੀ ਜਗ੍ਹਾ ਦੀ ਚਾਹਵਾਣ
ਤੁਹਾਡੀ ਆਪਣੀ
'ਖਿੱਦੋ ਖੂੰਡੀ' ਉਰਫ 'ਹਾਕੀ'

*ਇਕ ਖ਼ਤ*

# ਸ਼੍ਰੋਮਣੀ 'ਕਾਲੀ ਦਲ ਦੇ ਨਵੇਂ ਸ਼੍ਰੋਮਣੀ ਕਮੇਟੀ ਉਮੀਦਵਾਰਾਂ ਦੇ ਨਾਮ

ਤੁਸੀਂ ਸੋਚਦੇ ਹੋਵੋਗੇ ਕਿ ਇਹ ਖ਼ਤ ਸਿਰਫ ਨਵੇਂ ਉਮੀਦਵਾਰਾਂ ਨੂੰ ਹੀ ਕਿਉਂ ਲਿਖਿਆ ਜਾ ਰਿਹਾ ਹੈ? ਕੀ ਇਹ ਗੱਲਾਂ ਦੂਜੇ ਉਮੀਦਵਾਰਾਂ ਲਈ ਨਹੀਂ ਹਨ?

ਅਸਲ ਵਿਚ ਜੋ ਕੁਝ ਮੈਂ ਹੇਠਾਂ ਲਿਖਣਾ ਹੈ, 'ਕਾਲੀ ਦਲ ਦੇ ਪੁਰਾਣੇ ਸਾਰੇ ਮੈਂਬਰ ਇਸ ਤੋਂ ਭਲੀ ਭਾਂਤ ਜਾਣੂ ਹਨ। ਇਹ ਗੱਲਾਂ ਤਾਂ ਸ਼੍ਰੋਮਣੀ ਕਮੇਟੀ ਦੇ ਚੁਣੇ ਜਾ ਰਹੇ ਕੁਝ ਨਵੇਂ ਮੈਂਬਰਾਂ ਲਈ ਹਨ, ਜਿਹਨਾਂ ਨੂੰ ਅਜੇ ਇਸ ਖੇਤਰ ਦਾ ਤਜ਼ਰਬਾ ਨਹੀਂ ਹੈ। ਜਿਹੜੇ ਆਪਣੇ ਬਾਪੂ ਦੇ ਉਤਰ-ਅਧਿਕਾਰੀ ਵਜੋਂ ਜਾਂ ਕਿਸੇ ਹੋਰ 'ਖਾਸ' ਸਿਫਾਰਸ਼ ਨਾਲ ਇਹ ਉਮੀਦਵਾਰੀ ਪਹਿਲੀ ਵਾਰ ਹਾਸਲ ਕਰ ਰਹੇ ਹਨ।

ਸੋ ਸ਼੍ਰੋਮਣੀ ਕਮੇਟੀ ਦੇ ਨਵੇਂ ਉਮੀਦਵਾਰ ਵੀਰੋ,

'ਵਾਹਿਗੁਰੂ ਜੀ ਕਾ ਖਾਲਸਾ,

ਵਾਹਿਗੁਰੂ ਜੀ ਕੀ ਫਤਹਿ'

ਵੀਰੋਂ ਤੁਸੀਂ ਅਜੇ ਫਤਹਿ ਬੁਲਾਉਣੀ ਸਿੱਖ ਹੀ ਰਹੇ ਹੋਵੋਗੇ। ਤੁਹਾਡੇ ਲਈ ਨਵਾਂ ਤਜ਼ਰਬਾ ਹੈ ਨਾ, ਆਮ ਜ਼ਿੰਦਗੀ ਵਿਚ ਤਾਂ ਕਦੇ ਤੁਸੀਂ ਫਤਹਿ ਬੁਲਾਈ ਨਹੀਂ ਹੋਣੀ। ਸੋ ਆਪਾਂ ਗੱਲ ਏਥੋਂ ਹੀ ਸ਼ੁਰੂ ਕਰਦੇ ਹਾਂ।

ਤੁਸੀਂ ਸਟੇਜ਼ਾਂ 'ਤੇ ਬੋਲਣ ਤੋਂ ਪਹਿਲਾਂ ਜਾਂ ਆਮ ਸੰਗਤ ਨੂੰ ਮਿਲਣ ਵੇਲੇ ਫਤਹਿ ਬੁਲਾਉਣ ਦੀ ਆਦਤ ਪਕਾ ਰਹੇ ਹੋਵੋਗੇ ਤਾਂ ਥੋਨੂੰ ਦੱਸ ਦੇਵਾਂ ਕਿ ਨਾਲ ਲੱਗਦੇ ਹੀ ਹੁਣ 'ਜੈ ਸ਼੍ਰੀ ਰਾਮ' ਕਹਿਣ ਦੀ ਆਦਤ ਵੀ ਪਕਾ ਲਓ ਕਿਉਂਕਿ ਫਤਹਿ ਤਾਂ ਤੁਸੀਂ ਸਿਖ ਧਾਰਮਿਕ ਪ੍ਰੋਗਰਾਮਾਂ ਜਾਂ ਗੁਰਦੁਆਰਿਆਂ 'ਚ ਹੀ ਬੁਲਾ ਸਕੋਗੇ। ਜਦੋਂ ਤੁਸੀਂ ਜਗਰਾਤਿਆਂ, ਨਰਾਤਿਆਂ ਦੇ ਪ੍ਰੋਗਰਾਮਾਂ ਜਾਂ ਦੁਸਹਿਰੇ ਆਦਿ 'ਤੇ ਜਾਇਆ ਕਰੋਗੇ ਤਾਂ ਤੁਹਾਨੂੰ 'ਜੈ ਸ਼੍ਰੀ ਰਾਮ' ਹੀ ਕਹਿਣਾ ਪਿਆ ਕਰੇਗਾ, ਤੇ ਜਿਹੋ ਜਹੇ ਹਾਲਾਤ ਅੱਜ ਦੀ ਕਮੇਟੀ ਦੇ ਹਨ ਉਹਨਾਂ ਅਨੁਸਾਰ ਤੁਹਾਨੂੰ ਸ਼ਾਇਦ ਐਤਕੀ ਪ੍ਰਧਾਨ

ਸਾਹਬ ਜਾਂ ਸ਼੍ਰੋਮਣੀ ਕਮੇਟੀ ਦੀਆਂ ਮੀਟਿੰਗਾਂ ਵਿਚ ਵੀ 'ਜੈ ਸ੍ਰੀ ਰਾਮ' ਹੀ ਕਹਿਣਾ ਪਵੇ। ਅਸਲ ਵਿਚ ਤੁਹਾਡੀ ਪਾਰਟੀ ਦੀ ਸਾਂਝ ਜਿਸ ਪਾਰਟੀ ਹੈ, ਜੇ ਤੁਸੀਂ 'ਜੈ ਸ਼੍ਰੀ ਰਾਮ' ਕਹਿਣ ਤੋਂ ਮੁਨਕਰ ਹੋਏ ਤਾਂ ਉਸ ਸਾਂਝ ਨੂੰ ਖ਼ਤਰਾ ਪੈਦਾ ਹੋ ਸਕਦਾ ਹੈ।

ਤੁਸੀਂ ਸੋਚਦੇ ਹੋਵੋਗੇ ਕਿ ਸਾਡਾ, ਸ਼੍ਰੋਮਣੀ ਕਮੇਟੀ ਦੇ ਉਮੀਦਵਾਰਾਂ ਜਾਂ ਮੈਂਬਰਾਂ ਦਾ, ਭਾਜਪਾ ਨਾਲ ਕੀ ਸੰਬੰਧ। ਵੀਰੋ, ਇਹ ਭੁਲੇਖਾ ਦਿਮਾਗ ਵਿਚੋਂ ਕੱਢ ਦਿਓ ਕਿ ਤੁਸੀਂ ਗੁਰਦੁਆਰਿਆਂ ਦਾ ਚੰਗਾ ਪ੍ਰਬੰਧ ਕਰਨ ਲਈ ਜਾਂ ਧਰਮ ਪ੍ਰਚਾਰ ਲਈ ਚੁਣੇ ਜਾ ਰਹੇ ਹੋ। ਤੁਹਾਡਾ ਜਿਆਦਾ ਸਮਾਂ ਤਾਂ 'ਕਾਲੀ ਦਲ ਤੇ ਭਾਜਪਾ ਦੀਆਂ ਸਿਆਸੀ ਰੈਲੀਆਂ ਦੇ ਪ੍ਰਬੰਧ ਕਰਨ ਵਿਚ ਹੀ ਲੰਘਣਾ ਹੈ। ਉਹਨਾਂ ਰੈਲੀਆਂ ਵਿਚ ਲੰਗਰ ਪਾਣੀ ਪੁਚਾਉਣ ਦੀ ਡਿਊਟੀ ਤੁਹਾਡੀ ਹੀ ਲੱਗਣੀ ਹੈ। ਇਸ ਲਈ ਭਾਜਪਾ ਨਾਲ ਤੁਹਾਡਾ ਸਿੱਧਾ ਸੰਬੰਧ ਰਹਿਣਾ ਹੈ ਤੇ ਉਹਨਾਂ ਰੈਲੀਆਂ ਵਿਚ ਫਤਹਿ ਤੇ 'ਬੋਲੇ ਸੋ ਨਿਹਾਲ' ਤੋਂ ਵੱਧ 'ਜੈ ਜੈ ਸ੍ਰੀ ਰਾਮ' ਬੋਲਿਆ ਜਾਣਾ ਹੈ। ਸੋ ਤੁਸੀਂ ਵੀ ਬੋਲੋ 'ਜੈ ਜੈ ਸ੍ਰੀ ਰਾਮ'।

ਤੇ ਤੁਹਾਡੇ ਵਿਚੋਂ ਕੁਝ ਨਾਰਾਜ਼ ਹੋਏ ਬੈਠੇ ਹੋਣਗੇ ਕਿ ਫਲ੍ਹਾਣੇ ਏਰੀਏ 'ਚੋਂ ਉਹਨਾਂ ਦੀ ਟਿਕਟ ਕੱਟ ਕੇ ਫਲਾਣੇ ਨੂੰ ਦੇ ਦਿੱਤੀ ਗਈ ਹੈ। ਅਸਲ ਵਿਚ ਵੀਰੋ ਉਹ ਫਲਾਣਾ ਬੰਦਾ ਤੁਹਾਡੀ ਸਹਿਯੋਗੀ ਪਾਰਟੀ (ਭਾਜਪਾ) ਦਾ ਹੈ। ਐਤਕੀ ਉਹਨਾਂ ਦੇ ਵੀ 'ਕੁਝ ਬੰਦੇ' ਖੜ੍ਹੇ ਕਰਨੇ ਪੈਣਗੇ, ਨਹੀਂ ਤਾਂ ਐਵੇਂ 'ਉਹ' ਗੁੱਸਾ ਕਰਦੇ ਹਨ। ਤੁਸੀਂ ਸ਼ੁਕਰ ਕਰੋ ਕਿ ਉਸ ਫਲਾਣੇ ਬੰਦੇ ਦੇ ਨਾਮ ਨਾਲ 'ਸਿੰਘ' ਲੱਗਦਾ ਹੈ, ਨਹੀਂ ਤਾਂ ਨੱਥੂ ਰਾਮ ਜਾਂ ਰਾਮ ਕੁਮਾਰ ਵੀ ਹੋ ਸਕਦਾ ਸੀ, ਚਲੋ ਕੁਝ ਦੇਰ ਉਡੀਕ ਕਰੋ ਉਹ ਵੀ ਆ ਜਾਣਗੇ।

ਅੱਛਾ, ਭਾਜਪਾ ਦੇ ਉਹ ਫਲਾਣੇ ਬੰਦੇ ਨੂੰ ਟਿਕਟ ਦੇਣ ਦਾ ਦੂਜਾ ਕਾਰਨ ਇਹ ਹੈ ਕਿ ਆਰ.ਐਸ.ਐਸ. ਨਿੱਤ ਦਿਹਾੜੀ ਰੌਲਾ ਪਾ ਰਹੀ ਹੈ ਕਿ ਉਹਨਾਂ ਦੇ ਕੁਝ ਪੁਰਾਣੇ ਸ਼੍ਰੋਮਣੀ ਕਮੇਟੀ ਮੈਂਬਰ ਸਾਥੀਆਂ ਨੇ ਠੀਕ ਤਰ੍ਹਾਂ ਕੰਮ ਨਹੀਂ ਕੀਤਾ ਤੇ ਆਰ.ਐਸ.ਐਸ. ਦੇ ਏਜੰਡੇ ਨੂੰ ਵੀ ਪੂਰੀ ਤਰ੍ਹਾਂ ਫਾਲੋ ਨਹੀਂ ਕੀਤਾ। ਸੋ ਹੁਣ ਉਹ ਬਿਲਕੁਲ ਰਿਸਕ ਨਹੀਂ ਲੈਣਾ ਚਾਹੁੰਦੇ ਤੇ ਇਸ ਲਈ ਐਤਕੀ ਉਹਨਾਂ ਨੇ ਆਪਣੇ ਪੂਰੀ ਤਰ੍ਹਾਂ ਸਿੱਖਿਅਤ ਅਤੇ ਭਰੋਸੇਯੋਗ ਬੰਦਿਆਂ ਲਈ ਸ਼੍ਰੋਮਣੀ ਕਮੇਟੀ ਦੀਆਂ ਕੁਝ ਸੀਟਾਂ ਰਾਖਵੀਆਂ ਕਰਵਾ ਲਈਆਂ ਹਨ, ਜਿਹਨਾਂ ਵਿਚ ਇਹ 'ਫਲਾਣਾ ਸਿੰਘ' ਵੀ ਆਉਂਦਾ ਹੈ। ਸੋ ਬੋਲੋ 'ਜੈ ਜੈ ਸ੍ਰੀ ਰਾਮ'।

ਤੁਸੀ ਨਵਿਆਂ ਵਿਚੋਂ ਸ਼ਰਾਬ ਕਿੰਨੇ ਕੁ ਪੀ ਲੈਂਦੇ ਹੋ। ਲੈ ਹੱਸਦੇ ਹਨ। ਹੱਸੋ ਨਾ, ਸਹੀ-ਸਹੀ ਦੱਸੋ, ਇਹ ਕੋਈ ਮਜ਼ਾਕ ਨਹੀਂ। ਇਹ ਵੀ ਤੁਹਾਡੀ ਯੋਗਤਾ ਵਿਚ ਸ਼ਾਮਲ ਹੈ। ਇਹਦੇ ਵਿਚ ਸ਼ਰਮ ਵਾਲੀ ਕੋਈ ਗੱਲ ਨਹੀਂ। ਹੁਣ ਨੱਚਣ ਹੀ ਲੱਗੇ ਹੋ ਤਾਂ ਘੁੰਡ ਕਾਹਦਾ। ਮੈਂ ਤਾਂ ਸਿਰਫ ਇਸ ਲਈ ਪੁੱਛਿਆ ਸੀ ਕਿ ਜੇ ਤੁਸੀਂ ਮਾੜੀ ਮੋਟੀ ਪੀ ਲੈਂਦੇ ਹੋ ਤਾਂ ਤੁਸੀਂ ਥੋੜੇ ਕੰਫਰਟੇਬਲ (ਸੌਖੇ) ਰਹੋਗੇ। ਨਹੀਂ ਤਾਂ ਐਵੇਂ ਲੋਕ ਥੋਨੂੰ ਚੂਨਾ ਲਾ ਜਾਣਗੇ। ਮੈਨੂੰ ਲੱਗਦੈ ਤੁਸੀਂ ਅਜੇ ਵੀ ਸਮਝੇ ਨਹੀਂ। (ਮੈਂ ਤੁਹਾਨੂੰ ਪਹਿਲਾਂ ਵੀ ਕਿਹਾ ਹੈ ਕਿ ਗੁਰਦੁਆਰਿਆਂ ਦੇ ਸੁਧਾਰ ਜਾਂ ਧਰਮ ਪ੍ਰਚਾਰ ਦੀ ਕੋਈ ਗੱਲ ਜੇ ਤੁਹਾਡੇ ਦਿਮਾਗ 'ਚ ਹੈ ਤਾਂ ਕੱਢ ਦਿਓ)।

ਹੁਣ ਜਿੱਤਣ ਲਈ ਮਾੜੀ ਮੋਟੀ ਲਾਲ ਪਰੀ ਤਾਂ ਵਰਤਾਉਣੀ ਪਊ। ਸਾਰੇ ਈ ਵੰਡਦੇ ਐ, ਇਹਦੇ 'ਚ ਮਾੜੀ ਗੱਲ ਕੀ ਐ। ਬਸ ਜੇ ਤੁਸੀਂ ਆਪ ਪੀਂਦੇ ਹੋ ਤਾਂ ਲਾਜ਼ਮੀਂ ਐ ਕਿ ਕੁਝ ਠੇਕੇਦਾਰਾਂ ਨੂੰ ਵੀ ਜਾਣਦੇ ਹੋਵੋਗੇ। ਚੰਗੀ ਮਾੜੀ ਚੀਜ਼ ਦੀ ਪਰਖ ਵੀ ਤਾਂ ਜ਼ਰੂਰੀ ਐ ਨਾ। ਨਹੀਂ ਤਾਂ ਐਵੇਂ ਪੈਸੇ ਵੀ ਲੱਗ ਜਾਂਦੇ ਐ ਤੇ ਚੀਜ਼ ਵੀ ਨਹੀਂ ਮਿਲਦੀ ਚੱਜਦੀ। ਅੱਜ ਕੱਲ ਮਿਲਾਵਟ ਵੀ ਬਥੇਰੀ ਵਧ ਗਈ ਐ ਨਾ। ਰੋਜ਼ ਅਖ਼ਬਾਰਾਂ 'ਚ ਪੜ੍ਹੀਦੈ ਬੀ ਮਾੜੀ ਦਾਰੂ ਪੀਣ ਨਾਲ ਐਨੇ ਬੰਦੇ ਮਰਗੇ। ਹੁਣ ਤੁਸੀਂ ਧਾਰਮਿਕ ਸੰਸਥਾ ਲਈ ਲੜਣੈ, ਮਾੜੀ ਚੀਜ਼ ਵੰਡਦੇ ਚੰਗੇ ਲੱਗੋਗੇ। ਸੋ ਹੁਣੇ ਆਪਣੀ ਪਛਾਣ ਦੇ ਠੇਕੇਦਾਰਾਂ ਨਾਲ ਗੱਲ ਕਰ ਲਓ ਤੇ ਆਵਦਾ ਕੋਟਾ ਵੋਟਾਂ ਲਈ ਇਕੱਠਾ ਮੰਗਵਾ ਕੇ ਰੱਖ ਲਓ। ਨਾਲੇ 'ਕੱਠੀ ਸਸਤੀ ਮਿਲ ਜਾਂਦੀ ਐ।

ਕਿਉਂ ਠੀਕ ਐ ਨਾ ਬੁਰ ਰਰਰ ਰਾ ਆ

ਇੱਕ ਹੋਰ ਗੱਲ ਜਿਹੜੀ ਤੁਹਾਡੇ ਜਿੱਤਣ ਲਈ ਜ਼ਰੂਰੀ ਐ ਉਹ ਐ ਚਾਪਲੂਸੀ। ਇਹ ਆਉਣੀ ਬਹੁਤ ਜਰੂਰੀ ਐ। ਭਾਵੇਂ ਆਵਦੇ ਸੀਨੀਅਰਾਂ ਨੂੰ ਪੁੱਛ ਲਓ। ਟਿਕਟ ਲੈਣ ਲਈ, ਉਮੀਦਵਾਰੀ ਪੱਕੀ ਕਰਨ ਲਈ, ਤਰੱਕੀ ਲਈ ਇਹ ਬਹੁਤ ਜਰੂਰੀ ਐ। ਐਵੇਂ ਘਬਰਾਓ ਨਾ ਤੁਹਾਨੂੰ ਚਾਪਲੂਸੀ ਬਹੁਤੇ ਬੰਦਿਆਂ ਦੀ ਨਹੀਂ ਕਰਨੀ ਪਵੇਗੀ। ਬਸ ਇਕ-ਦੋ ਬੰਦਿਆਂ ਨਾਲ ਕੰਮ ਚੱਲ ਜਾਣੈ। ਦੋ ਵੀ ਕਾਹਦੇ ਇੱਕ ਬੰਦੇ ਨਾਲ ਹੀ ਸਰ ਜਾਊ। ਤੁਹਾਡੇ ਛੋਟੇ ਸਾਹਬ ਸਮਝਦੇ ਓ ਨਾ। ਉਹਨਾਂ ਦੀ ਹਾਜ਼ਰੀ 'ਚ ਹਮੇਸ਼ਾਂ ਨੀਵੇਂ ਹੋ ਕੇ ਖੜ੍ਹਿਓ। ਉਹਨਾਂ ਦੇ ਬੈਠਣ ਵੇਲੇ ਮਾੜਾ ਮੋਟਾ ਕੁਰਸੀ 'ਤੇ ਕੱਪੜਾ ਮਾਰ ਦਿਓ ਤੇ ਬਸ ਹੋ ਗਿਆ ਕੰਮ ਉਹ ਵੀ ਖੁਸ਼ ਤੇ ਤੁਸੀਂ ਵੀ।

ਆਸ ਤਾਂ ਨਹੀਂ ਪਰ ਸ਼ਾਇਦ ਤੁਹਾਡੇ ਵਿਚੋਂ ਕੁਝ ਕੁ ਅੰਮ੍ਰਿਤਧਾਰੀ ਵੀ ਹੋਣ। ਸ਼ਾਇਦ ਮੈਂ ਤਾਂ ਲਿਖਿਐ ਕਿਉਂਕਿ ਤੁਹਾਡੀ ਪਾਰਟੀ ਵਿਚ ਰਿਵਾਜ਼ ਜਿਹਾ ਬਣ ਗਿਐ ਕਿ ਜਦੋਂ ਕੋਈ ਅਹੁਦਾ ਮਿਲੇ ਓਦੋਂ ਹੀ ਅੰਮ੍ਰਿਤ ਛਕਦੇ ਐ। ਜਾਂ ਕਹਿ ਲਓ ਤੁਹਾਡੇ ਆਲੇ ਪਾਸੇ 'ਅੰਮ੍ਰਿਤ' ਛਕਿਆ ਹੀ ਅਹੁਦਿਆਂ ਲਈ ਜਾਂਦੈ। ਅੱਛਾ, ਥੋਡੇ ਵਿਚੋਂ ਜਿਹਨਾਂ ਨੇ ਅੰਮ੍ਰਿਤ ਨਹੀਂ ਛਕਿਆ ਉਹਨਾਂ ਨੂੰ ਵੀ 'ਕੇਰਾਂ ਤਾਂ ਕਿਰਪਾਨ ਪਉਣੀ ਹੀ ਪਵੇਗੀ। ਇਹ ਤੁਹਾਡੇ ਲਈ ਬਾਅਦ ਵਿਚ ਜਰੂਰੀ ਨਹੀਂ। ਭਾਵੇਂ ਲਾਹ ਵੀ ਦਿਓ, ਪਰ ਵੋਟਾਂ ਤੱਕ ਤਾਂ । ਅਸਲ 'ਚ ਗੱਲ ਇਹ ਐ ਕਿ ਲੋਕ ਅੱਜ ਕੱਲ ਵੇਖਣ ਲੱਗ ਪਏ ਐ, ਬੀ ਜੀਹਨੂੰ ਵੋਟ ਪਾਉਣੀ ਐਂ ਉਹ ਮਾੜਾ ਮੋਟਾ ਸਿਖੀ ਨੂੰ ਮੰਨਦਾ ਵੀ ਐ ਕਿ ਨਹੀਂ। ਪਹਿਲਾਂ ਤਾਂ ਚੱਲ ਜਾਂਦਾ ਸੀ ਕੰਮ, ਪਰ ਹੁਣ ਲੋਕ ਥੋੜੇ ਜਹੇ ਥੋਨੂੰ ਪਤਾ ਈ ਐ। ਸੋ ਵੋਟਾਂ ਤੱਕ ਜੇ ਹੋ ਸਕੇ ਤਾਂ ਕਿਰਪਾਨ ਉੱਤੋਂ ਦੀ ਪਾ ਕੇ ਰੱਖੋ। ਜੇ ਤੁਸੀਂ ਆਦੀ ਨਹੀਂ ਤਾਂ ਘਰੇ ਭਾਵੇਂ ਲਾਹ ਕੇ ਕਿੱਲੀ 'ਤੇ ਟੰਗ ਦਿਆ ਕਰੋ ਤੇ ਭਾਵੇਂ ਗੱਡੀ 'ਚ ਵੀ ਲਾਹ ਕੇ ਰੱਖ ਦਿਆ ਕਰੋ, ਪਰ ਉਤਰਨ ਲੱਗੇ। ਆਵਦੇ ਡਰਾਈਵਰ ਨੂੰ ਕਹਿ ਛੱਡੋ ਕਿ ਤੁਹਾਨੂੰ ਯਾਦ ਕਰਵਾ ਦਿਆ ਕਰੇ। ਏਨਾ ਕੁ ਕੰਮ ਤਾਂ ਉਹ ਕਰ ਈ ਸਕਦੈ ਨਾ।

ਤੇ ਜੇ ਤੁਸੀਂ ਕਿਸੇ ਦੇਹਧਾਰੀ ਬਾਬੇ ਨੂੰ ਮੰਨਦੇ ਓ ਤਾਂ ਥੋਡੇ ਜਿੱਤਣ ਦੇ ਚਾਂਨਸ (ਮੌਕੇ) ਵੱਧ ਨੇ। ਕਿਉਂਕਿ ਫੇਰ ਬਾਬੇ ਦੇ ਜਿਹੜੇ ਦਾਹੜੀ ਕੇਸਾਂ ਵਾਲੇ ਚੇਲੇ ਹੋਣਗੇ, ਉਹ ਤੁਹਾਨੂੰ ਵੋਟ ਪਾ ਦੇਣਗੇ। ਜੇ ਪਹਿਲਾਂ ਕਦੇ ਕਿਸੇ ਸਾਧ-ਬਾਬੇ ਕੋਲ ਨਹੀਂ ਗਏ ਤਾਂ ਕੋਈ ਗੱਲ ਨਹੀਂ ਹੁਣ ਜਾ ਆਇਓ। ਆਵਦੇ 'ਲਾਕੇ ਦੇ ਕਿਸੇ ਬਾਬੇ ਦੇ ਪੈਰੀਂ ਹੱਥ ਲਤ ਆਇਓ। ਇਹ ਜ਼ਰੂਰੀ ਐ। ਬਸ ਧਿਆਨ ਰੱਖਿਓ ਕਿ ਕਿਸੇ ਅਖ਼ਬਾਰ ਵਗੈਰਾ 'ਚ ਉਹ ਫੋਟੋ ਨਾ ਆਉਣ ਦਿਓ। ਐਵੇਂ ਰਾਈ ਦਾ ਪਹਾੜ ਬਣ ਜਾਂਦੈ। ਕੁਝ ਲੋਕ ਐਵੇਂ ਰੌਲਾ ਪਾ ਦੇਣਗੇ, "ਵੇਖੋ ਜੀ ਖੜ੍ਹਾ ਤਾਂ ਗੁਰਦੁਆਰਿਆਂ ਦੀਆਂ ਵੋਟਾਂ 'ਚ ਐ ਤੇ ਨੱਕ ਸਾਧ ਦੇ ਖੁਰੜਿਆਂ 'ਤੇ ਰਗੜਦਾ ਫਿਰਦੈ"।

ਪਰ ਥੋਨੂੰ ਤਾਂ ਪਤਾ ਈ ਐ ਨਾ ਜਿੱਤਣ ਲਈ ਸੌ ਪਾਪੜ ਵੇਲਣੇ ਪੈਂਦੇ ਐ। ਥੋਡੇ ਵੱਡੇ ਸਾਹਬ ਨੀ ਜਾਂਦੇ ਹਰੇਕ ਥਾਂ 'ਤੇ। ਸਰਸੇ ਆਲੇ ਦੇ ਵੀ ਗਏ ਐ, ਭਨਿਆਰੇ ਆਲੇ ਦੇ ਵੀ ਤੇ ਨੂਰਮਹਿਲ ਆਲੇ ਦੇ ਪੈਰਾਂ 'ਚ ਤਾਂ ਮਾਤਾ ਜੀ ਖੁਦ ਜਾ ਕੇ ਬਹਿੰਦੇ ਐ। ਮਾਤਾ ਸੁਰਿੰਦਰ ਕੌਰ ਜੀ, ਤੇ ਥੋਡੀ ਕਮੇਟੀ ਨੇ ਉਹਨਾਂ ਨੂੰ ਹੀ ਮਾਤਾ ਖੀਵੀ ਜੀ ਅਵਾਰਡ ਵੀ ਦਿੱਤਾ ਹੈ। ਉਹ ਤਾਂ ਮੰਦਰਾਂ 'ਚ ਵੀ ਜਾ ਆਉਂਦੇ ਐ। ਛੋਟੀ ਬੀਬੀ

ਨੀ ਗਈ ਐਤਕੀਂ ਬਠਿੰਡੇ ਸ਼ਿਵ ਮੰਦਰ 'ਚ ਤੇ ਨਾਲੇ ਸ਼ਿਵਲਿੰਗ ਵੀ ਧੋ ਕੇ ਆਈ ਐ। ਥੋਨੂੰ ਅਜੇ ਇਸ ਸਭ ਤੋਂ ਛੋਟ ਐ। ਪਰ ਪੱਕਾ ਨਹੀਂ। ਜੇ 'ਉੱਤੋਂ' ਆਡਰ ਆ ਗਿਆ ਤਾਂ ਇਹ ਸਭ ਵੀ ਕਰਨਾ ਪੈ ਸਕਦੈ। ਬਸ ਪ੍ਰੈਸ ਆਲਿਆਂ ਨਾਲ ਕਰ ਰੱਖਿਓ ਮਾੜੀ ਜਹੀ ਗੱਲ-ਬਾਤ। ਬਸ ਫੋਟੋ ਜਨਤਕ ਨਾ ਹੋਵੇ।

ਜਿੱਤਣ ਤੋਂ ਪਿੱਛੋਂ ਵੀ ਤੁਹਾਨੂੰ ਕਾਫੀ ਗੱਲਾਂ ਦਾ ਧਿਆਨ ਰੱਖਣਾ ਪਵੇਗਾ। ਹੋ ਸਕਦੈ ਤੁਹਾਨੂੰ ਵੀ ਕਦੇ ਬਾਲਾਸਰ ਫਾਰਮ ਦੀ 'ਸੈਰ' ਕਰਨੀ ਪਵੇ। ਕਈ ਲੋਕ ਤਾਂ ਓਹਨੂੰ 'ਕੈਦ' ਆਂਹਦੇ ਐ, ਪਰ ਐਵੇਂ ਕਹਿਣ ਨੂੰ ਈ ਕੈਦ ਐ। ਊਂ ਹੈ ਬੜੀ ਨਜ਼ਾਰੇ ਆਲੀ ਥਾਂ। ਬਾਗ਼, ਫੁੱਲ ਬੂਟੇ, ਫੁਹਾਰੇ, ਤਰ੍ਹਾਂ-ਤਰ੍ਹਾਂ ਦੀ ਵਾਈਨ, ਲੈੱਗ ਪੀਸ ਤੇ ਨਾਲੇ ਲਟਕੇ-ਝਟਕੇ।

ਸੋ ਇਹ ਕੁਝ ਗੱਲਾਂ ਸਨ ਮੇਰੇ ਵੀਰੋ ਜੋ ਮੈਂ ਤੁਹਾਡੇ ਨਾਲ ਕਰਨੀਆਂ ਚਾਹੁੰਦਾ ਸੀ। ਬਹੁਤਾ ਤਜ਼ਰਬਾ ਤਾਂ ਨਹੀਂ ਮੇਰਾ, ਪਰ ਤੁਹਾਡੀ ਜਿੱਤ ਲਈ ਜਿੰਨਾ ਕੁ ਜ਼ਰੂਰੀ ਸੀ ਉਹ ਤੁਹਾਨੂੰ ਦੱਸਣ ਦੀ ਕੋਸ਼ਿਸ਼ ਕੀਤੀ ਐ।

ਤੇ ਜੇ ਤੁਹਾਡਾ ਕਿਸੇ ਦਾ ਮੇਰੀਆਂ ਸਾਰੀਆਂ ਉਤਲੀਆਂ ਗੱਲਾਂ ਵਿਚੋਂ ਕੋਈ ਵੀ ਕਰਨ ਨੂੰ ਜੀਅ ਨਹੀਂ ਕਰਦਾ ਜਾਂ ਜੇ ਤੁਹਾਨੂੰ ਇਹ ਗੱਲਾਂ ਚੰਗੀਆਂ ਨਹੀਂ ਲੱਗੀਆਂ ਤਾਂ ਸਮਝ ਲਓ ਕਿ ਤੁਹਾਡੀ ਅਜੇ ਮਾੜੀ ਮੋਟੀ ਜ਼ਮੀਰ ਜਾਗਦੀ ਐ। ਫਿਰ ਤੁਸੀਂ ਜਾਂ ਤਾਂ ਚੁੱਪ-ਚਾਪ ਘਰੇ ਬੈਠ ਜਾਵੋ ਤੇ ਜਾਂ ਫਿਰ ਇਹਨਾਂ ਸਾਰੀਆਂ ਬੁਰਾਈਆਂ ਦਾ ਟਾਕਰਾ ਕਰਨ ਲਈ ਆਪਣਾ ਹੌਸਲਾ ਪਹਾੜ ਜਿੱਡਾ ਕਰ ਲਵੋ।

ਜੀਹਨੂੰ ਅਜੇ ਯਾਦ ਨੇ ਦੁਨੀਆਂ ਦੇ ਤਪਦੇ ਹਿਰਦਿਆਂ ਵਿਚ ਠੰਡ ਵਰਤਾਉਣ ਲਈ ਤੇ ਜਗਤ ਨੂੰ ਤਾਰਨ ਲਈ ੨੭ ਸਾਲ ਤੱਕ ਉਦਾਸੀਆਂ ਕਰਦੇ ਰਹੇ ਸਤਿਗੁਰੂ, ਜੀਹਨੂੰ ਮਹਿਸੂਸ ਹੁੰਦੈ ਅਜੇ ਵੀ ਤੱਤੀ ਤਵੀ ਦਾ ਸੇਕ, ਜੀਹਨੂੰ ਚੇਤੇ ਐ ਚਾਂਦਨੀ ਚੌਂਕ ਵਿਚ ਨਿਭਿਆ ਸਿਦਕ, ਜੀਹਨੂੰ ਯਾਦ ਐ ਉਹ ਉੱਤਰ ਜਿਹੜਾ ਗੁਰੂ ਦਸਵੇਂ ਪਿਤਾ ਨੇ ਦਿੱਤਾ ਸੀ ਭਾਈ ਦਇਆ ਸਿੰਘ ਨੂੰ, ਅੰਮ੍ਰਿਤ ਛਕਣ ਵੇਲੇ,

'ਅੰਮ੍ਰਿਤ ਦੀ ਘੁੱਟ ਬਦਲੇ ਮੈਂ ਸਰਬੰਸ ਲੁਟਾਵਾਂਗਾ'

ਤੇ ਓਹਨਾਂ ਨੇ ਲੁਟਾਇਆ ਵੀ। ਗਵਾਹ ਨੇ ਸਰਸਾ ਨਦੀ, ਚਮਕੌਰ ਦੀ ਗੜ੍ਹੀ, ਸਰਹੰਦ ਦੀ ਦੀਵਾਰ, ਠੰਡਾ ਬੁਰਜ।

ਜੀਹਨੂੰ ਇਹ ਸਭ ਅਜੇ ਵੀ ਯਾਦ ਐ ਉਹ ਚੇਤੇ ਰੱਖਿਓ ਕਿ ਜੇ ਅਜੇ ਵੀ ਤੁਸੀਂ ਗੁਰੂ ਨੂੰ ਪਿੱਠ ਦਿੱਤੀ ਤਾਂ ਤੁਹਾਨੂੰ ਕਿਸੇ ਜਹਾਨ 'ਚ ਢੋਈ ਨਹੀਂ ਮਿਲਣੀ।

ਛੱਡੋ ਇਹਨਾਂ ਪਖੰਡੀਆਂ ਨੂੰ, ਛੱਡੋ ਇਹਨਾਂ ਲਾਲਚਾਂ ਨੂੰ। ਸਿਧਾਂਤ ਵੱਡੀ ਚੀਜ਼ ਨੇ। ਸਿਧਾਂਤਾਂ ਦਾ ਕਤਲ ਕਰਕੇ ਜੇ ਜਿੱਤੇ ਤਾਂ ਕੀ ਜਿੱਤੇ। ਸੋ ਗੁਰੂ ਵੱਲ ਮੂੰਹ ਰੱਖੋ, ਉਹ ਬਹੁੜੀ ਕਰੇਗਾ। ਤੇ ਯਾਦ ਰੱਖੋ ਕਿ ਉਹ ਬੇਦਾਵਾ ਲਿਖ ਕੇ ਦੇ ਗਿਆਂ ਨੂੰ ਵੀ ਮੁੜ ਸੀਨੇ ਨਾਲ ਲਾ ਲੈਂਦਾ ਹੈ।

ਬਸ ਤਕੜੇ ਹੋਵੋ ਤੇ ਟੱਕਰ ਲਓ ਇਹਨਾਂ ਦੋਖੀਆਂ ਨਾਲ, ਜਿਹੜੇ ਗੁਰਦੁਆਰਿਆਂ ਦੀਆਂ ਗੋਲਕਾਂ ਨੂੰ ਲੁੱਟ ਕੇ ਆਪਣੇ ਘਰ ਭਰਨ ਵਿਚ ਲੱਗੇ ਹੋਏ ਹਨ। ਗੁਰਮਤਿ ਸਿਧਾਂਤਾਂ ਨੂੰ ਹਰ ਰੋਜ਼ ਲੀਰੋ ਲੀਰ ਕਰ ਰਹੇ ਹਨ।

ਕਿਸੇ ਗੱਲੋਂ ਡੋਲਿਓ ਨਾ,

"ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥"

# "ਕਬੀਰ ਰਾਮ ਕਹਨ ਮਹਿ ਭੇਦੁ ਹੈ"

ਇਤਿਹਾਸਕਾਰਾਂ ਦੀ ਬਹੁਗਿਣਤੀ ਤਾਂ ਇਹੀ ਮੰਨਦੀ ਹੈ ਕਿ ਰਾਮਾਇਣ ਇਕ ਕਾਲਪਨਿਕ ਕਹਾਣੀ ਹੈ ਤੇ ਰਾਮ ਇਸ ਕਾਲਪਨਿਕ ਕਹਾਣੀ ਦਾ ਮੁੱਖ ਪਾਤਰ। ਕਿਉਂਕਿ ਰਾਮਾਇਣ ਕਾਲਪਨਿਕ ਹੈ ਤੇ ੧੪-੧੫-੧੬ ਕਲਾਂ ਸੰਪੂਰਨ ਰਾਮ ਕਾਲਪਨਿਕ ਹੈ, ਇਸ ਲਈ ਰਾਮਾਇਣ ਵਿਚ ਆਈਆਂ ਥਾਵਾਂ (ਜਿਆਦਾਤਰ), ਘਟਨਾਵਾਂ ਤੇ ਬਾਕੀ ਪਾਤਰ ਵੀ ਕਾਲਪਨਿਕ ਹੀ ਹਨ।

ਕੁਝ ਹੋਰ (ਭਾਵੇਂ ਗਿਣਤੀ ਵਿਚ ਥੋੜੇ) ਇਤਿਹਾਸਕਾਰ ਵੀ ਹਨ, ਜਿਹੜੇ ਰਾਮ ਦੀ 'ਹੋਂਦ' ਤੋਂ ਤਾਂ ਮੁਨਕਰ ਨਹੀਂ ਹੁੰਦੇ, ਪਰ ਉਹ ਰਾਮ ਨੂੰ ਭਗਵਾਨ ਵੀ ਨਹੀਂ ਕਹਿੰਦੇ। ਉਹਨਾਂ ਅਨੁਸਾਰ ਰਾਮ ਇਕ ਆਰੀਅਨ ਰਾਜਾ ਸੀ। ਜਦੋਂ ਆਰੀਆਂ ਨੇ ਦ੍ਰਵਿੜਾਂ 'ਤੇ ਹਮਲਾ ਕੀਤਾ ਤਾਂ ਇਹ ਆਰੀਆਂ ਦਾ ਮੁਖੀ ਸੀ। ਇਹਨਾਂ ਨੇ ਸ਼ਾਂਤੀ ਪਸੰਦ ਦਰਾਵੜਾਂ ਨੂੰ ਇੱਥੋਂ (ਪੰਜਾਬ ਤੇ ਹੋਰ ਉੱਤਰੀ ਭਾਰਤ ਦੇ ਇਲਾਕੇ) ਕੱਢ ਦਿੱਤਾ ਤੇ ਆਪ ਇੱਥੇ ਕਬਜ਼ਾ ਕਰ ਲਿਆ। ਹੁਣ ਕਿਉਂਕਿ ਇਹ (ਰਾਮ) ਮੁਖੀ ਸੀ, ਇਸ ਲਈ ਆਰੀਆ ਲੋਕਾਂ ਨੇ ਇਸ ਦੀ ਭਗਵਾਨ ਜਾਂ ਅਵਤਾਰ ਬਣਾ ਕੇ ਪੂਜਾ ਸ਼ੁਰੂ ਕਰ ਦਿੱਤੀ। ਇਸ ਦੀ ਉਦਾਹਰਣ ਸਾਨੂੰ ਗੁਰਬਾਣੀ ਵਿਚੋਂ ਵੀ ਮਿਲਦੀ ਹੈ,

"ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥
ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ ॥੭॥" (੪੨੨)

ਕਿ ਵੱਖ-ਵੱਖ ਸਮੇਂ ਦੇ ਰਾਜੇ, ਜਿਹਨਾਂ ਨੂੰ ਲੋਕਾਂ ਨੇ ਅਵਤਾਰ ਬਣਾ ਕੇ ਪੂਜਣਾ ਸ਼ੁਰੂ ਕਰ ਦਿੱਤਾ, ਨੇ ਵੀ ਪ੍ਰਮਾਤਮਾਂ ਦਾ ਅੰਤ ਨਹੀਂ ਪਾਇਆ ਮੈਂ ਕੀਹ ਆਖ ਕੇ ਉਸ ਦੇ ਗੁਣਾਂ ਦਾ ਵਿਚਾਰ ਕਰ ਸਕਦਾ ਹਾਂ?

ਸੋ ਆਰੀਆਂ ਦੁਆਰਾ ਰਾਮ ਨੂੰ ਭਗਵਾਨ ਮੰਨੇ ਜਾਂ ਮਿੱਥੇ ਜਾਣ ਦੀ ਪ੍ਰੰਪਰਾ ਅੱਜ ਤੱਕ ਉਵੇਂ ਚੱਲਦੀ ਆ ਰਹੀ ਹੈ।

ਹੁਣ ਦੋ ਪੱਖ ਸਾਹਮਣੇ ਹਨ, ਇਕ ਤਾਂ ਇਸ ਸਾਰੇ ਵਰਤਾਰੇ ਨੂੰ ਕਾਲਪਨਿਕ ਕਹਿ ਕੇ ਮੂਲੋਂ ਰੱਦ ਕਰ ਰਿਹਾ ਹੈ ਤੇ ਦੂਜਾ ਇਸ ਦੀ 'ਹੋਂਦ' ਤਾਂ ਮੰਨਦਾ ਹੈ ਪਰ ਇਸ ਨੂੰ ਭਗਵਾਨ ਕਹਿਣ ਤੋਂ ਇਨਕਾਰੀ ਹੈ।

ਰਾਮਾਇਣਾ ਵੀ ਦੋ ਹਨ, ਵੱਖ-ਵੱਖ ਲੇਖਕਾਂ ਦੀਆਂ। ਇਕ ਬਾਲਮੀਕ

ਰਾਮਾਇਣ ਤੇ ਦੂਜੀ ਤੁਲਸੀ ਦਾਸ ਦੀ ਰਾਮ ਚਰਿੱਤ ਮਾਨਸ। ਅੱਜ ਦਾ ਬਾਹਮਣ ਵਰਗ ਤੁਲਸੀ ਦਾਸ ਦੀ ਰਾਮਾਇਣ ਨੂੰ ਸਹੀ ਮੰਨ ਰਿਹਾ ਹੈ, ਜਦ ਕਿ ਪੁਰਾਤਨ ਬਾਲਮੀਕ ਦੀ ਹੈ। ਪਰ ਕਿਉਂਕਿ ਬਾਲਮੀਕ ਨੇ ਕਈ ਥਾਵਾਂ 'ਤੇ ਰਾਮ ਨੂੰ ਭਗਵਾਨ ਮੰਨਣ ਤੋਂ ਇਨਕਾਰ ਕੀਤਾ ਹੈ ਇਸ ਲਈ ਇਹਨਾਂ ਨੇ (ਬਾਹਮਣਾ ਨੇ) ਬਾਲਮੀਕ ਰਾਮਾਇਣ ਨੂੰ ਰੱਦ ਕਰਕੇ ਤੁਲਸੀ ਦਾਸ ਦੀ ਰਾਮ ਚਰਿੱਤ ਮਾਨਸ ਨੂੰ ਮੂਹਰੇ ਲੈ ਆਂਦਾ ਹੈ। ਬਾਲਮੀਕ ਕਹਿੰਦਾ ਹੈ,

"ਏਕ ਰਾਮ ਦਸ਼ਰਥ ਕਾ ਬੇਟਾ, ਏਕ ਰਾਮ ਘਟ ਘਟ ਮੇਂ ਬੈਠਾ"

ਕਿ ਇਕ ਰਾਮ ਤਾਂ ਉਹ ਹੈ ਜੋ ਅਯੋਧਿਆ ਦੇ ਰਾਜੇ ਦਸ਼ਰਥ ਦਾ ਪੁੱਤਰ ਹੈ ਤੇ ਇਕ ਰਾਮ ਉਹ ਹੈ ਜੋ ਘਟ-ਘਟ ਵਿਚ ਰਮਿਆਂ ਹੋਇਆ ਹੈ।

ਚਲੋ, ਮੰਨ ਲਿਆ ਕਿ ਬਾਲਮੀਕ ਇਹਨਾਂ ਦੇ ਫਿੱਟ ਨਹੀਂ ਬੈਠਾ ਤੇ ਇਹਨਾਂ ਨੇ ਤੁਲਸੀ ਨੂੰ ਸੱਚਾ ਮੰਨ ਲਿਆ, ਪਰ ਫਿਰ ਵੀ ਕਹਾਣੀ ਤਾਂ ਕਾਲਪਨਿਕ ਹੀ ਰਹੀ। ਤੁਲਸੀ ਵੀ ਇਹ ਸਿੱਧ ਨਹੀਂ ਕਰ ਸਕਿਆ ਕਿ ਰਾਮਾਇਣ ਜਾਂ ਰਾਮ ਦਾ ਵਰਤਾਰਾ ਇਕ ਸੱਚੀ ਵਾਰਤਾ ਹੈ। ਤੁਲਸੀ ਰਾਮਾਇਣ ਕਈ ਥਾਵਾਂ 'ਤੇ ਝੂਠੀ ਪੈ ਜਾਂਦੀ ਹੈ, ਇਕ ਉਦਾਹਰਣ ਦੇ ਰਿਹਾ ਹਾਂ, ਤੁਲਸੀ ਬਾਲ ਕਾਂਡ ਵਿਚ ਕਹਿੰਦਾ ਹੈ,

"ਜਬ ਜਬ ਹੋਇ ਧਰਮ ਕੈ ਹਾਨੀ। ਬਾੜ੍ਹਹਿੰ ਅਸੁਰ ਅਧਮ ਅਭਿਮਾਨੀ।
ਕਰਹਿੰ ਅਨੀਤਿ ਜਾਇ ਨਹਿੰ ਬਰਨੀ। ਸੀਦਹਿੰ ਬਿਪ੍ਰ ਧੇਨੁ ਸੁਰ ਧਰਨੀ।
ਤਬ ਤਬ ਪ੍ਰਭੁ ਧਰਿ ਬਿਬਿਧ ਸਰੀਰਾ। ਹਰਹਿੰ ਕ੍ਰਿਪਾਨਿਧਿ ਸੱਜਨ ਪੀਰਾ।"

ਕਿ ਜਦੋਂ ਜਦੋਂ ਧਰਮ ਦੀ ਹਾਨੀ ਹੁੰਦੀ ਹੈ ਤੇ ਅਧਰਮ ਦਾ ਬੋਲਬਾਲਾ ਵਧਦਾ ਹੈ। ਜਦੋਂ ਬਾਹਮਣ ਤੇ ਗਾਂ ਨੂੰ ਦੁੱਖ ਪਹੁੰਚਦਾ ਹੈ ਤਾਂ ਪ੍ਰਮਾਤਮਾਂ ਤੋਂ ਬਾਹਮਣ ਦਾ ਦੁੱਖ ਵੇਖਿਆ ਨਹੀਂ ਜਾਂਦਾ ਤੇ ਉਹ ਅਵਤਾਰ ਲੈਂਦਾ ਹੈ ਤੇ ਇਹਨਾਂ ਦੀ ਪੀੜ ਖਤਮ ਕਰਦਾ ਹੈ।

ਹਿੰਦੋਸਤਾਨ ਦੀ ਇਸ ਧਰਤੀ 'ਤੇ ਸਮੇਂ ਸਮੇਂ ਜਰਵਾਣੇ ਆਉਂਦੇ ਰਹੇ ਤੇ ਏਥੋਂ ਦੇ ਲੋਕਾਂ ਨੂੰ ਕੁੱਟਦੇ, ਲੁਟਦੇ ਤੇ ਮਾਰਦੇ ਰਹੇ ਤੇ ਨਾਲ ਨਾਲ ਏਥੋਂ ਦੀ ਇੱਜ਼ਤ ਬਹੂ ਬੇਟੀਆਂ ਦੇ ਰੂਪ ਵਿਚ ਵੀ ਚੁੱਕ ਕੇ ਲਿਜਾਂਦੇ ਰਹੇ। ਹਿੰਦੋਸਤਾਨ ਦੀ ਇੱਜ਼ਤ ਗਜ਼ਨੀਂ ਦੇ ਬਜ਼ਾਰਾਂ ਵਿਚ ਟਕੇ ਟਕੇ ਨੂੰ ਵਿਕੀ। ਇਤਿਹਾਸ ਇਹ ਵੀ ਦੱਸਦਾ ਹੈ ਕਿ ਜੇ ਕੋਈ ਕੁੜੀ ਛੇਤੀ ਵਿਕਦੀ ਨਹੀਂ ਸੀ ਤਾਂ ਉਸ ਦੇ ਸ਼ਰੇਆਮ ਹੌਲੀ ਹੌਲੀ ਕੱਪੜੇ ਲਾਹੇ ਜਾਂਦੇ ਤਾਂ ਕਿ ਚੰਗਾ ਮੁੱਲ ਮਿਲ ਸਕੇ। ਤੇ ਫਿਰ ਇਕ ਸਮਾਂ ਐਸਾ ਵੀ ਆਇਆ ਜਦੋਂ ਤੁਰਕ ਹਾਕਮ ਆਪਣਾ ਪਾਨ ਵਾਲਾ ਥੁੱਕ ਵੀ ਇਹਨਾਂ ਦੇ ਮੂੰਹ ਵਿਚ ਥੁੱਕਦੇ ਰਹੇ। ਪਰ ਕੋਈ ਭਗਵਾਨ ਨਾ ਬਹੁੜਿਆ, ਕਿਸੇ ਨੂੰ ਧਰਮ ਦੀ ਹੁੰਦੀ ਹਾਨੀ ਨਾ ਦਿਸੀ, ਨਿੱਤ ਦਿਹਾੜੀ ਲਹਿੰਦੇ ਸਵਾ ਸਵਾ ਮਣ ਜਨੇਊਆਂ

ਨੂੰ ਚੁੱਕ ਕੇ ਦੁਬਾਰਾ ਬਾਹਮਣ ਦੇ ਗਲ ਪਾਉਣ ਦਾ ਕਿਸੇ ਨੇ ਹੀਆ ਨਾ ਕੀਤਾ। ਕਿੱਥੇ ਸੀ ਉਹ ਭਗਵਾਨ ਜਿਸ ਦਾ ਜਿਕਰ ਤੁਲਸੀ ਨੇ ਕੀਤਾ ਹੈ, ਉਸ ਨੂੰ ਇਹ ਜ਼ੁਲਮੀ ਵਰਤਾਰਾ ਕਿਉਂ ਨਾ ਦਿਸਿਆ।

ਜਦੋਂ ਇਸ ਧਰਤੀ ਤੋਂ ਕੋਈ ਸੂਰਮਾਂ, ਜ਼ਾਲਮਾਂ ਅੱਗੇ ਹਿੱਕ ਤਾਣ ਕੇ ਖੜ੍ਹਣ ਲਈ ਨਾ ਬਹੁੜਿਆ, ਤਦੋਂ ਧਰਮ ਦੀ ਚਾਦਰ, ਮਨੁੱਖੀ ਹੱਕਾਂ ਦੇ ਰਾਖੇ ਤੇ ਮਨੁੱਖਤਾ ਦੀ ਆਜ਼ਾਦੀ ਲਈ ਜੂਝਣ ਵਾਲੇ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਅੱਗੇ ਆਏ ਤੇ ਸਨਮੁਖ ਸ਼ਹੀਦ ਹੋਏ। ਇਕ ਹੋਰ ਗੱਲ ਨਾਲ ਲੱਗਦੀ ਕਰ ਦੇਵਾਂ ਕਿ ਇੱਥੇ ਮਸਲਾ 'ਹਿੰਦੂ ਧਰਮ' ਦੀ ਰਾਖੀ ਦਾ ਨਹੀਂ ਸੀ, ਇੱਥੇ ਤਾਂ ਮਨੁੱਖੀ ਹੱਕਾਂ ਦੀ ਰਾਖੀ ਦੀ ਗੱਲ ਸੀ।

ਹੁਣ ਮੁੱਦੇ ਵੱਲ ਪਰਤਦੇ ਹਾਂ। ਇਹਨਾਂ ਦੇ ਵੱਖ ਵੱਖ ਗ੍ਰੰਥਾਂ ਦੇ ਵਿਚਾਰ ਵੀ ਆਪੋ ਵਿਚ ਨਹੀਂ ਮਿਲਦੇ। ਕੋਈ ਗ੍ਰੰਥ ਜਾਂ ਇਹਨਾਂ ਦਾ ਕੋਈ 'ਮਹਾਪੁਰਸ਼' ਇਹ ਸਾਬਤ ਨਹੀਂ ਕਰ ਸਕਿਆ ਕਿ ਰਮਾਇਣ ਸੱਚੀ ਕਹਾਣੀ ਹੈ ਤੇ ਰਾਮ ਵੀ ਕਾਲਪਨਿਕ ਨਹੀਂ। ਇਕ ਨਿੱਜੀ ਟੀ.ਵੀ. ਚੈਨਲ 'ਤੇ ਮੁਰਲੀ ਮਨੋਹਰ ਜੋਸ਼ੀ ਬੋਲ ਰਿਹਾ ਸੀ, "ਅਗਰ ਰਾਮ ਕਾਲਪਨਿਕ ਹੈ ਤੋਂ ਈਸਾ ਮਸੀਹ ਭੀ ਕਾਲਪਨਿਕ ਹੈ, ਕਿਉਂ ਕਿ ਵੋਹ ਏਕ ਕੁਵਾਰੀ ਲੜਕੀ ਸੇ ਪੈਦਾ ਹੂਆ ਥਾ" ਹੁਣ ਅੱਗੋਂ ਟੀ.ਵੀ. ਵਾਲਾ ਪੱਤਰਕਾਰ ਹੀ ਮਾੜਾ ਸੀ ਨਹੀਂ ਤਾਂ ਮੋੜਵਾਂ ਉੱਤਰ ਦਿੰਦਾ ਕਿ ਜੋਸ਼ੀ ਜੀ ਤੁਸੀਂ ਇਕ ਈਸਾ ਦੀ ਗੱਲ ਕਰਦੇ ਹੋ ਥੋੜਾ ਤਾਂ ਸਾਰਾ ਲਾਣਾ ਬਾਣਾ ਹੀ । ਕਦੇ ਕਹਿੰਦੇ ਹੋ ਚਾਰ ਵਰਣ 'ਗਾਂ' ਤੋਂ ਪੈਦਾ ਹੋਏ। ਕਦੇ ਕੋਈ ਸੂਰਜ ਤੋਂ, ਕਦੇ ਚੰਦ ਤੋਂ, ਕੋਈ ਧਰਤੀ ਪੁੱਤਰ, ਕੋਈ ਸਾਗਰ ਤੋਂ, ਘੋੜੀ ਤੋਂ, ਕੱਛ, ਮੱਛ, ਵਰਾਹ। ਰਹਿਣ ਦਿਓ ਐਵੇਂ ਥੋਡਾ ਢਿੱਡ ਨੰਗਾ ਹੋਊ।

ਹੁਣ ਗੱਲ ਕਰਦੇ ਹਾਂ ਉਸ ਰੌਲੇ ਦੀ ਜੋ ਪੰਥਕ ਸਫਾਂ ਵਿਚ ਵੀ ਪਿਆ ਹੋਇਆ ਹੈ ਕਿ ਗੁਰਬਾਣੀ ਵਿਚ ਵਰਤਿਆ ਗਿਆ 'ਰਾਮ' ਕੌਣ ਹੈ। ਸਭ ਤੋਂ ਪਹਿਲਾਂ ਮੈਂ ਭਗਤ ਕਬੀਰ ਜੀ ਦਾ ਸ਼ਬਦ ਅਰਥਾਂ ਸਮੇਤ ਲਿਖਾਂਗਾ,

"ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥੧੯੦॥
ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ॥
ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥੧੯੧॥" (੧੩੭੪)

ਹੇ ਕਬੀਰ! (ਜਨੇਊ ਦੇ ਕੇ ਬ੍ਰਾਹਮਣ ਰਾਮ ਦੀ ਪੂਜਾ-ਪਾਠ ਦਾ ਉਪਦੇਸ਼ ਭੀ ਕਰਦਾ ਹੈ; ਪਰ) ਰਾਮ ਰਾਮ ਆਖਣ ਵਿਚ ਭੀ ਫ਼ਰਕ ਪੈ ਜਾਂਦਾ ਹੈ, ਇਸ ਵਿਚ ਭੀ ਇਕ ਗੱਲ ਸਮਝਣ ਵਾਲੀ ਹੈ। ਇਕ ਰਾਮ ਤਾਂ ਉਹ ਹੈ ਜਿਸ ਨੂੰ ਹਰੇਕ

ਜੀਵ ਸਿਮਰਦਾ ਹੈ (ਇਹ ਹੈ ਸਰਬ-ਵਿਆਪੀ ਰਾਮ, ਇਸ ਦਾ ਸਿਮਰਨ ਕਰਨਾ ਮਨੁੱਖ ਮਾਤ੍ਰ ਦਾ ਫ਼ਰਜ਼ ਹੈ) । ਪਰ ਇਹੀ ਰਾਮ ਨਾਮ ਰਾਸਧਾਰੀਏ ਭੀ (ਰਾਸਾਂ ਵਿਚ ਸਾਂਗ ਬਣਾ ਬਣਾ ਕੇ) ਲੈਂਦੇ ਹਨ (ਇਹ ਰਾਮ ਅਵਤਾਰੀ ਰਾਮ ਹੈ ਤੇ ਰਾਜਾ ਦਸਰਥ ਦਾ ਪੁੱਤਰ ਹੈ, ਇਹੀ ਮੂਰਤੀ-ਪੂਜਾ ਵਿਅਰਥ ਹੈ) ।੧੯੦।

ਹੇ ਕਬੀਰ! ਸਦਾ ਰਾਮ ਦਾ ਨਾਮ ਜਪ, ਪਰ ਜਪਣ ਵੇਲੇ ਇਹ ਗੱਲ ਚੇਤੇ ਰੱਖਣੀ ਕਿ ਇਕ ਰਾਮ ਤਾਂ ਅਨੇਕਾਂ ਜੀਵਾਂ ਵਿਚ ਵਿਆਪਕ ਹੈ (ਇਸ ਦਾ ਨਾਮ ਜਪਣਾ ਹਰੇਕ ਮਨੁੱਖ ਦਾ ਧਰਮ ਹੈ), ਪਰ ਇਕ ਰਾਮ (ਦਰਸਥ ਦਾ ਪੁੱਤਰ) ਸਿਰਫ਼ ਇਕ ਸਰੀਰ ਵਿਚ ਹੀ ਆਇਆ (ਅਵਤਾਰ ਬਣਿਆ; ਇਸ ਦਾ ਜਾਪ ਕੋਈ ਗੁਣ ਨਹੀਂ ਕਰ ਸਕਦਾ) ।੧੯੧।

ਭਗਤ ਕਬੀਰ ਜੀ ਦੋਹਾਂ 'ਰਾਮਾਂ' (ਪ੍ਰਮਾਤਮਾਂ ਤੇ ਰਾਜਾ ਰਾਮ) ਵਿਚਲਾ ਭੇਦ ਸ਼ਪਸ਼ਟ ਕਰਦੇ ਹਨ। ਇਹ ਗੱਲ ਸਾਫ ਹੈ ਕਿ ਗੁਰਬਾਣੀ ਵਿਚ 'ਰਾਮ' ਸ਼ਬਦ ਪ੍ਰਮਾਤਮਾਂ ਲਈ ਹੀ ਆਇਆ ਹੈ ਤੇ ਜਿੱਥੇ ਰਾਜੇ ਰਾਮ ਲਈ ਆਇਆ ਹੈ ਉਹ ਕਦੇ ਵੀ ਉਸਦੀ ਵਡਿਆਈ ਜਾਂ ਉਸਤਤੀ ਵਿਚ ਨਹੀਂ ਆਇਆ, ਉਹ ਰਾਮ ਜਿਸ ਸੰਧਰਭ ਵਿਚ ਆਇਆ ਹੈ ਉਹ ਇਹਨਾਂ ਰਾਮ ਭਗਤਾਂ ਲਈ ਪਚਾਉਣਾ ਕਾਫੀ ਔਖਾ ਹੈ, ਪਰ ਫਿਰ ਵੀ ਸਿਖ ਸੰਗਤ ਦੀ ਜਾਣਕਾਰੀ ਲਈ ਕੁਝ ਸ਼ਬਦ ਜ਼ਰੂਰ ਲਿਖਾਂਗਾ,

"ਕੇਤੇ ਰਾਮ ਰਵਾਲ" ਤੋਂ ਗੱਲ ਸ਼ੁਰੂ ਹੁੰਦੀ ਹੈ ਤੇ ਅੱਗੇ,

"ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥" (੮੭੪)

ਬਾਬਾ ਨਾਮਦੇਵ ਜੀ ਰਾਜੇ ਰਾਮ ਦੁਆਰੇ ਕੀਤੇ ਗਏ ਲੋਕ ਭਲਾਈ ਦੇ ਕੰਮਾਂ ਨੂੰ ਸਾਫ ਦਿਖਾ ਰਹੇ ਹਨ ਕਿ "ਹੇ ਪਾਂਡੇ! ਤੇਰੇ ਸ੍ਰੀ ਰਾਮ ਚੰਦਰ ਜੀ ਭੀ ਆਉਂਦੇ ਵੇਖੇ ਹਨ (ਭਾਵ, ਜਿਸ ਸ੍ਰੀ ਰਾਮ ਚੰਦਰ ਜੀ ਦੀ ਤੂੰ ਉਪਾਸ਼ਨਾ ਕਰਦਾ ਹੈਂ, ਉਹਨਾਂ ਦੀ ਬਾਬਤ ਭੀ ਤੈਥੋਂ ਇਹੀ ਕੁਝ ਅਸਾਂ ਸੁਣਿਆ ਹੈ ਕਿ) ਰਾਵਣ ਨਾਲ ਉਹਨਾਂ ਦੀ ਲੜਾਈ ਹੋ ਪਈ, ਕਿਉਂਕਿ ਉਹ ਵਹੁਟੀ (ਸੀਤਾ ਜੀ) ਗਵਾ ਬੈਠੇ ਸਨ ।੩।"

"ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥"

੧੬ ਕਲਾ ਸੰਪੂਰਨ ਰਾਮ, ਸੀਤਾ ਤੇ ਲਛਮਣ ਤੋਂ ਵਿੱਛੜ ਕੇ ਰੋ ਰਿਹਾ ਹੈ ਪਰ ਘਟ ਘਟ ਦੀ ਜਾਣਨ ਵਾਲੇ ਅਖੌਤੀ ਭਗਵਾਨ ਨੂੰ ਇਹ ਨਹੀਂ ਪਤਾ ਕਿ ਸੀਤਾ ਤੇ ਲਛਮਣ ਕਿੱਧਰ ਗਏ।

ਖੈਰ ਅੱਗੇ ਵੇਖੋ,

"ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥

ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥ (੧੪੨੯)"

ਹੇ ਨਾਨਕ! ਆਖ-(ਹੇ ਭਾਈ!) ਰਾਮ (-ਚੰਦ੍ਰ) ਕੂਚ ਕਰ ਗਿਆ, ਰਾਵਨ ਭੀ ਚੱਲ ਵੱਸਿਆ ਜਿਸ ਨੂੰ ਵੱਡੇ ਪਰਵਾਰ ਵਾਲਾ ਕਿਹਾ ਜਾਂਦਾ ਹੈ । (ਇਥੇ) ਕੋਈ ਭੀ ਸਦਾ ਕਾਇਮ ਰਹਿਣ ਵਾਲਾ ਪਦਾਰਥ ਨਹੀਂ ਹੈ । (ਇਹ) ਜਗਤ ਸੁਪਨੇ ਵਰਗਾ (ਹੀ) ਹੈ ।੫੦।

ਗੁਰੂ ਸਾਹਿਬ ਰਾਮ ਨੂੰ ਰਾਵਣ ਦੇ ਬਰਾਬਰ ਹੀ ਲਿਖਦੇ ਹਨ ਤੇ ਜੇ ਗੁਰੂ ਸਾਹਿਬ ਰਾਮ ਦਾ ਰੁਤਬਾ ਥੋੜਾ ਵੀ ਉੱਚਾ ਸਮਝਦੇ ਹੋਣ ਤਾਂ ਇਸ ਨੂੰ ਵਿਸ਼ੇਸ਼ ਤਵੱਜੋ ਦਿੱਤੀ ਜਾਣੀ ਚਾਹੀਦੀ ਹੈ।

ਸੋ ਗੁਰੂ ਪਿਆਰਿਓ ਸਾਡੇ ਵਿਚ ਏਸ ਰਾਜੇ ਰਾਮ ਦੀ ਕੋਈ ਮਹਾਨਤਾ ਜਾਂ ਵਡਿਆਈ ਨਹੀਂ। ਜੇ ਰਾਮ ਦੀ 'ਹੋਂਦ' ਨੂੰ ਮੰਨ ਵੀ ਲਿਆ ਜਾਵੇ ਤਾਂ ਵੀ ਇਹ ਸਿਰਫ ਆਪਣੀ ਪਤਨੀ ਲਈ ਹੀ ਲੜਿਆ ਤੇ ਮਨੁੱਖਤਾ ਦਾ ਇਸ ਨੇ ਕੱਖ ਨਹੀਂ ਸਵਾਰਿਆ, ਹਾਂ ਇਹਨਾਂ ਵੱਲੋਂ ਅਛੂਤ ਬਣਾਏ ਗਏ 'ਸੰਭੂਕ ਰਿਸ਼ੀ' ਦਾ ਕਤਲ ਜਰੂਰ ਇਸ ਨੇ ਕੀਤਾ। ਤੇ ਨਾਲੇ ਮਿਥਿਹਾਸ ਜਾਂ ਇਹਨਾਂ ਦੇ ਗ੍ਰੰਥ ਆਪ ਦੱਸਦੇ ਹਨ ਕਿ ਇਹਨਾਂ ਨੇ (ਰਾਮ ਤੇ ਲਛਮਣ ਨੇ) ਰਾਵਣ ਦੀ ਭੈਣ ਸਰੂਪਨਖ਼ਾਂ (ਸੋਹਣੇ ਨੱਕ ਵਾਲੀ) ਨਾਲ ਬਦਸਲੂਕੀ ਕੀਤੀ, ਤੇ ਕੋਈ ਗ਼ੈਰਤਮੰਦ ਭਰਾ ਇਹ ਬਰਦਾਸ਼ਤ ਨਹੀਂ ਕਰ ਸਕਦਾ ਸੀ ਸੋ ਰਾਵਣ ਨੇ ਇਹਨਾਂ ਨਾਲ ਟੱਕਰ ਲਈ। ਪਰ ਇਹ ਸਭ ਮਿਥਿਹਾਸ ਹੈ ਜਾਂ ਕਹਿ ਲਉ ਕਿ ਆਰੀਆਂ ਤੇ ਦਰਾਵੜਾਂ ਦੀਆਂ ਲੜਾਈਆਂ ਨੂੰ ਹੋਰ ਰੂਪ ਦੇ ਕੇ ਲਿਖਿਆ ਗਿਆ ਹੈ।

ਜੇ ਰਾਮਾਇਣ ਜਾਂ ਰਾਮ ਦੀ ਹੋਂਦ ਹੀ ਕਾਲਪਨਿਕ ਹੈ ਤਾਂ ਰਾਮ ਤੇ ਰਾਵਣ ਦੀ ਲੜਾਈ ਵੀ ਕਲਪਨਾ ਦੀਆਂ ਉਡਾਰੀਆਂ ਹਨ ਤੇ 'ਰਾਮ ਸੇਤੂ' ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਸੋ ਲੋੜ ਤਾਂ ਇਹ ਹੈ ਕਿ ਜੋ ਕੰਮ ਲੋਕਾਂ ਦੇ ਭਲੇ ਵਿਚ ਹਨ ਉਹ ਕੀਤੇ ਜਾਣ ਨਾ ਕਿ ਪੱਥਰਾਂ ਪਿੱਛੇ ਲੜਿਆ ਜਾਏ। ਨਾਲੇ ਏਸ 'ਰਾਮ ਸੇਤੂ' ਨੇ ਅੱਜ ਤੱਕ ਲੋਕਾਂ ਦਾ ਸਵਾਰਿਆ ਕੀ ਹੈ, ਤੇ ਹੁਣ ਕੁਝ ਸਵਰਨ ਲੱਗਾ ਹੈ ਤਾਂ ਇਹ ਵਿਚਾਲੇ ਰੋੜਾ।

ਤੇ ਸਾਡੇ ਕੁਝ ਆਪੂ ਬਣੇ ਮੁਖੀਆਂ, ਜਿਹੜੇ ਪਿਛਲੇ ਯੋਧਿਆਂ ਦੀ ਕੁਰਬਾਨੀ ਨੂੰ ਵੀ ਛੁਟਿਆ ਰਹੇ ਹਨ, ਨੂੰ ਵੀ ਬੇਨਤੀ ਹੈ ਕਿ 'ਰਾਮ ਸੇਤੂ' ਰਾਹੀਂ ਬਾਹਮਣਾ ਦੀ ਚਾਪਲੂਸੀ ਕਰਨ ਨਾਲੋਂ 'ਕੌਮ' ਦਾ ਕੁਝ ਸਵਾਰਨ ਲਈ ਉਪਰਾਲੇ ਕਰਨ ਤਾਂ ਕਿ ਇਤਿਹਾਸ ਵਿਚ ਇਹਨਾਂ ਨੂੰ 'ਪੰਥ ਦੋਖੀਆਂ' ਤੇ 'ਗਦਾਰਾਂ' ਦੀ ਕਤਾਰ ਵਿਚ ਨਾ ਖੜਾ ਕੀਤਾ ਜਾਵੇ।

## 15 ਅਗਸਤ 1947



1849 ਵਿਚ ਡੁੱਬਿਆ ਸੂਰਜ,
ਅਸੀਂ
ਗੱਡੀਆਂ ਥੱਲੇ ਹਿੱਕਾਂ ਡਾਹ ਕੇ,
ਜੰਡਾਂ ਨਾਲ ਜਿਉਂਦੇ ਸੜ ਕੇ,
ਕਾਲੇ ਪਾਣੀਆਂ ਦੇ ਤਸੀਹੇ ਝੱਲ ਕੇ,
ਲਾਹੌਰ ਦੀਆਂ ਫਾਂਸੀਆਂ ਚੁੰਮ ਕੇ,
ਲੰਡਨ ਵਿਚ ਜ਼ਾਲਮ ਨੂੰ ਸੋਧ ਕੇ,
੧੯੪੭ ਵਿਚ ਮੁੜ ਚਾੜ੍ਹਿਆ।
ਪਰ ਅਫਸੋਸ,
ਸੂਰਜ ਚੜ੍ਹਾਉਣ ਲਈ ਲੱਗੇ,
੧੨੩ ਸਿਰਾਂ ਵਿਚੋਂ ੯੩ ਦੇਣ ਵਾਲੀ ਕੌਮ ਦੇ ਹਿੱਸੇ,
ਥੋੜਾ ਜਿਹਾ ਚਾਨਣ ਵੀ ਨਹੀਂ ਆਇਆ।
ਸ਼ਾਡਾ ਇਹੀ ਇਤਿਹਾਸ ਹੈ।
ਅਸੀਂ ਆਪਣੇ ਆਸ਼ੀਆਨੇ ਸਾੜ ਕੇ,
ਦੂਜਿਆਂ ਦੇ ਘਰ ਰੁਸ਼ਨਾਉਂਦੇ ਹਾਂ।
ਪਰ ਹੁਣ ਵਾਰੀ ਹੈ ਦੂਜਿਆਂ ਦੀ,
ਕਿ ਸਾਨੂੰ ਵੀ ਸਾਡਾ ਬਣਦਾ ਚਾਨਣ ਦੇ ਦੇਣ,
ਨਹੀਂ ਤਾਂ ਯਾਦ ਰੱਖਣ,
ਅਸੀਂ ਹਥਿਆਰ ਰੱਖੇ ਨੇ,
ਚਲਾਉਣੇ ਨਹੀਂ ਭੁੱਲੇ......




ਪ੍ਰਕਾਸ਼ਕ
ਗੁਰਮਤਿ ਪੁਸਤਕ ਭੰਡਾਰ (31 ਨੰਬਰ ਵਾਲੇ)


154 ਸਕੂਟਰ ਸਟੈਂਡ ਦੇ ਉਪਰ, ਘੰਟਾ ਘਰ ਮਾਰਕੀਟ, ਸ੍ਰੀ ਅੰਮ੍ਰਿਤਸਰ।
Ph: 0183-5101231, Mob.: 98726 58302, 98151 61234